ਯੋਗ ਕਹਿੰਦੇ ਹਨ। ਹੱਠ ਯੋਗ ਤੋਂ ਬਗੈਰ ਰਾਜਯੋਗ ਨਹੀਂ ਹੁੰਦਾ ਤੇ ਰਾਜਯੋਗ ਤੋਂ ਬਗੈਰ ਹਠ ਯੋਗ ਨਹੀਂ ਹੁੰਦਾ ਹੈ। ਦੋਵੇਂ ਇਕ ਦੂਜੇ ਨਾਲ ਮਿਲਦੇ ਹਨ ਦੋਨਾਂ ਦੀਆਂ ਰਹਿਤਾਂ ਤਕਰੀਬਨ-ਤਕਰੀਬਨ ਨੇੜੇ-ਨੇੜੇ ਚਲਦੀਆਂ ਹਨ ਲੇਕਿਨ ਜਿਹੜਾ ਪ੍ਰਾਣਾਯਾਮ ਹੈ, ਉਸ ਬਾਰੇ ਗੁਰੂ ਮਹਾਰਾਜ ਨੇ ਸਾਨੂੰ ਵਿਵਰਜਿਤ ਕੀਤਾ ਹੈ ਕਿਉਂਕਿ ਇਹ ਹਠਯੋਗ ਔਖਾ ਹੈ ਤੇ ਇਸ ਵਿਚ ਮੂਲਧਾਰ ਚੱਕਰ ਤੋਂ ਚਲਣਾ ਪੈਂਦਾ ਹੈ। ਇਸ ਦੀ ਕ੍ਰਿਆ ਬਹੁਤ ਕਠਿਨ ਹੈ। ਰੀੜ੍ਹ ਦੀ ਹੱਡੀ ਦੇ ਹੇਠਾਂ ਭੁਜੰਗਾ ਨਾੜ੍ਹੀ ਹੁੰਦੀ ਹੈ ਜਿਸ ਵਿਚ ਕੁੰਡਲਨੀ ਦਾ ਨਿਵਾਸ ਹੋਇਆ ਕਰਦਾ ਹੈ। ਉਥੇ ਸਵਾਸਾਂ ਦੀ ਗਰਮੀ ਦੇ ਕੇ, ਰੀੜ੍ਹ ਦੀ ਹੱਡੀ ਵਿਚ ਜੋ ਸੁਖਮਨਾ ਨਾੜ੍ਹੀ ਹੈ, ਉਸ ਤੋਂ ਪਰੇ ਹਟਾਈ ਜਾਂਦੀ ਹੈ ਤੇ ਫੇਰ ਸ੍ਵਾਸ ਉਸ ਵਿਚ ਦਾਖਲ ਹੋ ਜਾਂਦੇ ਹਨ। ਫੇਰ ਸ੍ਵਾਸਾਂ ਦੀ ਗਰਮੀ ਦੇ ਨਾਲ ਛੇ ਚੱਕਰ ਭੇਦ ਕੇ ਆਗਿਆ ਚੱਕਰ ਵਿਚ ਪਹੁੰਚਦੇ ਹਨ। ਉਸ ਤੋਂ ਬਾਅਦ ਤ੍ਰਿਕੁਟੀ ਦੇ ਵਿਚੋਂ ਦੀ ਹੋ ਕੇ ਦਸਵੇਂ ਦੁਆਰ ਵਿਚ ਦਾਖਲ ਹੁੰਦੇ ਹਨ। ਪਰੰਤੂ ਗੁਰੂ ਮਹਾਰਾਜ ਜੀ ਨੇ ਸਾਨੂੰ ਸਬਦਿ ਸੁਰਤਿ ਦੇ ਨਾਲ ਦੱਸਿਐ ਕਿ ਸੁਰਤਿ ਨੂੰ ਇਕਾਗਰ ਕਰਕੇ ਸੁਰਤਿ ਦੇ ਨਾਲ ਉਥੇ ਪਹੁੰਚੋ ਤੇ ਉਸ ਦੀਆਂ ਰਹਿਤਾਂ ਵੀ ਹੁੰਦੀਆਂ ਹਨ, ਇਸ ਦੀਆਂ ਅੱਠ ਰਹਿਤਾਂ ਹੁੰਦੀਆਂ ਹਨ। ਅੱਠ ਤਰੀਕੇ ਹੁੰਦੇ ਹਨ ਇਹ ਮਾਨਸਿਕ ਰਹਿਤਾਂ ਹੁੰਦੀਆਂ ਹਨ। ਬਹੁਤ ਸਾਰੇ ਪ੍ਰੇਮੀ ਕਹਿੰਦੇ ਹਨ ਕਿ ਜੀ! ਸਾਡਾ ਨਾਮ ਨਹੀਂ ਚਲਦਾ। ਰਹਿਤਾਂ ਤੋਂ ਬਗੈਰ ਨਾਮ ਕਿਵੇਂ ਚਲ ਸਕਦਾ ਹੈ। ਇਸ ਵਿਚ ਤਿੰਨ ਕਿਸਮ ਦੀ ਅਹਿੰਸਾ ਹੁੰਦੀ ਹੈ। ਸਤਿ ਦਾ ਜੀਵਨ ਹੋਣਾ ਚਾਹੀਦਾ ਹੈ। ਜਿਹੋ ਜਿਹਾ ਅੰਦਰੋਂ ਉਹੋ ਜਿਹਾ ਬਾਹਰੋਂ, ਦੂਹਰੀ ਕਿਸਮ ਦਾ (double faced) ਨਹੀਂ ਹੋਣਾ ਚਾਹੀਦਾ। ਕਈਆਂ ਦੇ ਤਾਂ ਤਿੰਨ ਚਿਹਰੇ ਹੁੰਦੇ ਹਨ। ਘਰ ਵਿਚ ਗੱਲ ਕਰਨ ਨੂੰ ਹੋਰ, ਸਮਾਜ ਵਿਚ ਗੱਲ ਕਰਨ ਨੂੰ ਹੋਰ ਤੇ ਰਾਜਨੀਤੀ ਵਿਚ ਗੱਲ ਕਰਨ ਨੂੰ ਹੋਰ ਹੈ, ਫੇਰ ਦੱਸੋ ਪ੍ਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੋ ਜਾਵੇਗੀ। ਜਿਸ ਦਾ ਜੀਵਨ ਹੀ ਝੂਠ ਦਾ ਹੈ ਤੇ ਚਾਰੇ ਪਾਸੇ ਝੂਠ ਪੱਲੇ ਬੰਨ੍ਹਿਆ ਹੋਇਆ ਹੈ ਉਹ ਕਿਸ ਤਰ੍ਹਾਂ ਪ੍ਰਾਪਤੀ ਕਰ ਸਕਦੈ? ਇਸ ਤੋਂ ਬਾਅਦ ਅਸਤੇਹ ਹੋਇਆ ਕਰਦੈ, ਇਹ ਹੁੰਦੈ ਕਿ ਕਿਸੇ ਕਿਸਮ ਦੇ ਭੋਗਾਂ ਵਿਚ ਆਪਣੀ ਬਿਰਤੀ ਨੂੰ ਜਾਣ ਤੋਂ ਰੋਕਣਾ, ਕਿਸੇ ਕਿਸਮ ਦੀ ਵੀ ਚੋਰੀ ਨਾ ਕਰਨੀ। ਕਈ ਕਿਸਮ ਦੇ ਚੋਰ ਹੁੰਦੇ ਹਨ, ਇਕ ਪਰਮਾਣ ਚੋਰੀ ਕਰਿਆ ਕਰਦੇ ਹਨ, ਇਕ ਕਵਿਤਾ ਚੋਰੀ ਕਰਿਆ ਕਰਦੇ ਹਨ, ਕਈ ਬੰਦੇ ਕਿਸੇ ਨਾ ਕਿਸੇ ਦਾ ਤਖੱਲਸ (ਨਾਮ) ਚੋਰੀ ਕਰਿਆ ਕਰਦੇ ਹਨ, ਇਕ ਪੈਸੇ ਚੋਰੀ ਕਰਿਆ ਕਰਦੇ ਹਨ। ਇਕ ਪ੍ਰਭਤਾ ਚੋਰੀ ਕਰਿਆ ਕਰਦੇ ਹਨ, ਇਸ ਵਿਚ ਕਿਸੇ ਕਿਸਮ ਦੀ ਵੀ ਚੋਰੀ ਕਰਨੀ ਮਨ੍ਹਾ ਹੈ ਤੇ ਅਸਤੇਹ ਦੀ ਬਿਰਤੀ ਧਾਰਨ ਕਰਨੀ ਪੈਂਦੀ ਹੈ। ਚੌਥੀ ਰਹਿਤ ਹੋਇਆ ਕਰਦੀ ਹੈ - ਬ੍ਰਹਮਚਰੀਆ, ਸਾਰੇ ਇੰਦਰਿਆਂ ਦਾ ਬ੍ਰਹਮਚਰੀਆ ਧਾਰਨ ਕਰਨਾ। ਅੱਖਾਂ ਵਾਸਤੇ ਹੈ ਕਿ -

***ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥*** ***ਪੰਨਾ - 274***

ਕੰਨਾ ਦੀ ਹੈ ਕਿ -

***ਕਰਨ ਨ ਸੁਨੈ ਕਾਹੂ ਕੀ ਨਿੰਦਾ॥*** ***ਪੰਨਾ - 274***

ਹੱਥਾਂ ਨੂੰ ਮਾੜੇ ਕੰਮਾਂ ਤੋਂ ਰੋਕਣਾ, ਪੈਰਾਂ ਦੀ ਰਹਿਤ ਹੈ ਕਿ ਮਾੜੇ ਥਾਂ ਤੇ ਪੈਰ ਨਾ ਜਾਣ ਅਤੇ ਆਪਣਾ ਜਤ, ਸਤਿ ਕਾਇਮ ਰੱਖਣਾ।

***ਸਰਵਣ, ਸਿਮਰਨ, ਕੀਰਤਨ, ਚਿਤਵਨ, ਬਾਤ ਇੰਕਤ***
***ਦ੍ਰਿੜ ਸੰਕਲਪ, ਪ੍ਰਯਤਨ ਤਨ, ਪ੍ਰਾਪਤ ਅਸਟ ਕਹੰਤ।***

ਇਹ ਅੱਠ ਤਰੀਕੇ ਹੁੰਦੇ ਹਨ ਜਿਨ੍ਹਾਂ ਰਾਹੀਂ ਆਦਮੀ ਦਾ ਬ੍ਰਹਮਚਰੀਯ ਭੰਗ ਹੋ ਜਾਇਆ ਕਰਦਾ ਹੈ। ਇਸ ਤੋਂ ਬਾਅਦ ਨਿਯਮ ਹੁੰਦਾ ਹੈ। ਇਸ ਦੇ ਵਿਚ ਪਹਿਲਾਂ ਸਰੀਰ ਦੀ ਪਵਿੱਤਰਤਾ, ਬਸਤਰਾਂ ਦੀ ਪਵਿੱਤਰਤਾ, ਘਰ ਦੀ ਪਵਿੱਤਰਤਾ, ਮਨ ਦੀ ਪਵਿਤਰਤਾ, ਬੁੱਧੀ ਦੀ ਪਵਿੱਤਰਤਾ ਇਸ ਤਰ੍ਹਾਂ ਦੇ ਸਾਰੇ ਇਸ਼ਨਾਨ ਦੱਸੇ ਹਨ। ਉਸ ਤੋਂ ਪੰਜਵੀ ਅਗਲੀ ਰਹਿਤ 'ਸੰਤੋਖ' ਹੁੰਦੀ ਹੈ ਕਿ -

***ਯਥਾ ਲਾਭ ਸੰਤੁਸ਼ਟੇ॥***

ਮਿਹਨਤ ਕਰਨੀ ਜੀ ਭਰਕੇ ਅਤੇ ਉਸ ਤੋਂ ਬਾਅਦ ਜੋ ਕੁਝ ਹਾਸਲ ਹੋ ਗਿਆ ਉਸ ਉਤੇ ਆਪਣੇ ਆਪ ਨੂੰ ਸੰਤੁਸ਼ਟ ਰੱਖਣਾ। ਅਗਲੀ ਰਹਿਤ ਹੁੰਦੀ ਹੈ ਸਵੈ ਅਧਿਆਇ। ਨਿਤਨੇਮ ਕਰਨਾ, ਆਪ ਨੇਮ ਤੋਂ ਕਦੇ ਨਾ ਖੁੰਝਣਾ। ਜਦੋਂ ਸਮਾਂ ਹੋ ਜਾਵੇ ਉਸ ਵੇਲੇ ਆਪ ਨੇਮ ਨੂੰ ਪੂਰਾ ਕਰਨਾ। ਅਗਲੀ ਰਹਿਤ ਹੁੰਦੀ ਹੈ ਕਿ ਤਪ ਕਰਨਾ, ਸੰਗਤ ਵਿਚ ਚਲ ਕੇ ਆਉਣਾ, ਅੰਮ੍ਰਿਤ ਵੇਲੇ ਉਠ ਕੇ ਠੰਢੇ ਪਾਣੀ ਨਾਲ ਇਸ਼ਨਾਨ ਕਰਨਾ, ਜਿਹੋ ਜਿਹਾ ਸਰੀਰ ਨੂੰ ਭਾਵੇ, ਇਸ਼ਨਾਨ ਕਰਨਾ। ਉਸ ਤੋਂ ਬਾਅਦ ਚੌਂਕੜਾ ਮਾਰ ਕੇ ਬੈਠਣਾ ਤੇ ਭਜਨ ਕਰਨਾ, ਬੈਠਿਆਂ ਹੋਇਆ ਇਧਰ ਉਧਰ ਲੱਤਾਂ ਬਾਹਾਂ ਨਹੀਂ ਹਿਲਾਉਣੀਆਂ। ਇਸ ਨੂੰ ਤਪ ਕਹਿੰਦੇ ਹਨ। ਇਹ ਤਪ ਤਿੰਨ ਕਿਸਮ ਦਾ ਹੁੰਦਾ ਹੈ। ਇਕ ਸਾਂਤਕੀ ਤਪ, ਰਾਜਸੀ ਤਪ ਤੇ ਤਾਮਸੀ ਤਪ। ਤਾਮਸੀ ਤਪ ਉਹ ਹੁੰਦੈ ਜਿਹਦੇ ਵਿਚ ਸਰੀਰ ਨੂੰ ਬਹੁਤ ਖੇਚਲ ਹੁੰਦੀ ਹੈ। ਪਰ ਫਲ ਉਸ ਦਾ ਥੋੜ੍ਹਾ ਹੋਇਆ ਕਰਦਾ ਹੈ। ਰਾਜਸੀ ਤਪ ਹੁੰਦਾ ਕਿ ਜਿਹਦੇ ਵਿਚ ਮਨ ਨੂੰ ਰੋਕਣ ਦੇ ਬਾਰ ਬਾਰ ਯਤਨ ਕਰਨੇ ਪੈਂਦੇ ਹਨ, ਬਿਰਤੀ ਨੂੰ ਨੱਠਣ ਨਾ ਦੇਣਾ ਅਤੇ ਸਾਂਤਕੀ ਤਪ ਹੁੰਦੈ ਕਿ ਨਾਮ ਦੇ ਨਾਲ ਬਿਰਤੀ ਨੂੰ ਚਿਤ ਇਕਾਗਰ ਕਰਕੇ ਜੋੜਨਾ। ਇਸ ਤੋਂ ਉਪਰੰਤ ਬਾਣੀ ਦਾ ਪਾਠ ਕਰਨਾ, ਬਾਣੀ ਦੀ ਵਿਚਾਰ ਕਰਨੀ।

ਅਗਲੀ ਰਹਿਤ ਹੁੰਦੀ ਹੈ ਕਿ ਈਸ਼ਵਰ ਪਰਾਇਣ ਹੋ ਕੇ ਰਹਿਣਾ, ਗੁਰੂ ਦੇ ਪਰਾਇਣ ਹੋ ਕੇ ਰਹਿਣਾ, ਗੁਰੂ ਨੂੰ ਹੀ ਸਭ ਕੁਝ ਅਰਪਣ ਕਰਨਾ।

***ਆਪ ਛਡਿ ਸਦਾ ਰਹੈ ਪਰਣੈ***
***ਗੁਰ ਬਿਨੁ ਅਵਰੁ ਨ ਜਾਣੈ ਕੋਇ॥*** ***ਪੰਨਾ - 919***

ਗੁਰੂ ਨੂੰ ਮੁਖ ਰੱਖਣਾ; ਕੋਈ ਔਖ ਪੈ ਜਾਵੇ, ਬਿਪਤਾ ਪੈ ਜਾਵੇ, ਸਾਰੀਆਂ ਗੱਲਾਂ ਔਖ-ਸੌਖ, ਹਾਨ-ਲਾਭ, ਮਾਨ-ਅਪਮਾਨ, ਨੇਕ ਕਰਮ, ਨਿਤਨੇਮ, ਪੂਜਾ ਪਾਠ ਦੇ ਫਲ ਆਦਿ ਗੁਰੂ ਨੂੰ ਸਮਰਪਣ ਕਰ ਦੇਣੀਆਂ।

ਅਗਲਾ ਹੈ ਕਿ ਯਮ, ਨਿਯਮ ਤੇ ਆਸਣ। ਆਸਣ ਇਸ ਤਰ੍ਹਾਂ ਦਾ ਹੋਵੇ ਕਿ ਜਿਥੇ ਬੈਠ ਕੇ ਬਾਰ-ਬਾਰ ਲੱਤਾਂ-ਗੋਡੇ ਹਿਲਾਉਣ ਦੀ ਲੋੜ ਨਾ ਪਵੇ। ਵੈਸੇ ਤਾਂ ਪਦਮ ਆਸਣ ਤੇ ਸਿਧ ਆਸਣ ਹੁੰਦੇ ਹਨ ਪਰ ਅੱਜਕੱਲ੍ਹ ਇਨ੍ਹਾਂ ਆਸਣਾਂ ਨੂੰ ਧਾਰਨ ਕਰਕੇ ਹਰ ਕੋਈ ਬੈਠ ਨਹੀਂ ਸਕਦਾ। ਸੁਖਾਲਾ ਆਸਣ ਕਰਕੇ ਬਗੈਰ ਹਿਲਜੁਲ ਤੋਂ ਬੈਠੇ ਰਹਿਣਾ। ਅਗਲਾ ਹੁੰਦਾ ਹੈ ਪ੍ਰਾਣਾਯਾਮ, ਸਵਾਸ ਨੂੰ ਰੋਕਣਾ। ਜਦੋਂ ਸਾਡੇ ਪੰਜ ਪਿਆਰੇ ਅੰਮ੍ਰਿਤ ਛਕਾਉਂਦੇ ਹਨ ਤਾਂ ਉਸ ਵੇਲੇ ਜੁਗਤ ਦੱਸਦੇ ਹਨ

ਕਿ ਇਸ ਤਰ੍ਹਾਂ ਨਾਮ ਜਪਣਾ ਹੈ। ਪ੍ਰਾਣਾਯਾਮ ਦੋ ਕਿਸਮ ਦੇ ਹੁੰਦੇ ਹਨ। ਇਕ ਪ੍ਰਾਣਾਯਾਮ ਤਾਂ ਬਹੁਤ ਸਖਤ ਹੈ, ਉਹ ਅੱਜਕੱਲ੍ਹ ਦੇ ਜ਼ਮਾਨੇ ਵਿਚ ਕੋਈ ਕਰ ਨਹੀਂ ਸਕਦਾ ਕਿਉਂਕਿ ਚਾਹਾਂ ਪੀਂਦੇ ਹਨ, ਦਿਮਾਗ ਵਿਚ ਪਹਿਲਾਂ ਹੀ ਖੁਸ਼ਕੀ ਹੁੰਦੀ ਹੈ ਤੇ ਉਹ ਪ੍ਰਾਣਾਯਾਮ ਦੀ ਖੁਸ਼ਕੀ ਨੂੰ ਝੱਲ ਨਹੀਂ ਸਕਿਆ ਕਰਦਾ। ਦੂਜਾ ਸਹਿਜ ਪ੍ਰਾਣਾਯਾਮ ਹੁੰਦਾ ਹੈ ਕਿ 'ਵਾਹਿ' ਕਹਿ ਕੇ ਸਾਹ ਅੰਦਰ ਨੂੰ ਲੈ ਕੇ, ਜਿੰਨਾ ਸਾਹ ਲਿਤਾ ਜਾਂਦਾ ਹੈ ਓਨਾਂ ਲੈ ਕੇ ਫੇਰ 'ਗੁਰੂ' ਕਹਿ ਦੇਣਾ ਤੇ ਸ੍ਵਾਸ ਬਾਹਰ ਕੱਢਣਾ। ਦੂਸਰਾ ਹੁੰਦਾ ਹੈ ਕਿ ਮਨ ਨਹੀਂ ਟਿਕਦਾ ਤਾਂ ਮਨ ਨੂੰ ਟਿਕਾਉਣ ਦੇ ਕਈ ਤਰੀਕੇ ਹਨ ਜਿਵੇਂ ਕਿ ਸ੍ਵਾਸ ਜਦੋਂ ਅੰਦਰ ਨੂੰ ਜਾਵੇ ਤਾਂ ਤਿੰਨ ਵਾਰੀ ਵਾਹਿਗੁਰੂ ਕਹੇ, ਸ੍ਵਾਸ ਰੋਕ ਕੇ ਛੇ ਵਾਰੀ ਕਹੇ ਅਤੇ ਸ੍ਵਾਸ ਬਾਹਰ ਛੱਡਣ ਵੇਲੇ ਤਿੰਨ ਵਾਰੀ ਕਹੇ। ਇਹ ਚਾਰ ਵਾਰੀ ਤੋਂ ਵਧਾ ਕੇ ਬਾਰਾਂ ਵਾਰੀ ਤਕ ਵਧਾਇਆ ਸਕਦਾ ਹੈ। ਜੇਕਰ ਬਾਰਾਂ ਵਾਰੀ ਵਾਹਿਗੁਰੂ ਮੰਤਰ ਅੰਦਰ ਸ੍ਵਾਸ ਜਾਂਦੇ ਕਿਹਾ ਜਾਵੇ ਤਾਂ ਬੇਹਤਰ ਹੈ ਤੇ 24 ਵਾਰੀ ਅੰਦਰ ਟਿਕਾਇਆ ਜਾਂਦਾ ਹੈ ਤੇ ਫੇਰ ਦੂਸਰੀ ਨਾਸਕਾ ਰਾਹੀਂ ਬਾਰਾਂ ਦਫਾ ਵਾਹਿਗੁਰੂ ਕਹਿ ਕੇ ਸ੍ਵਾਸ ਧੀਰੇ ਧੀਰੇ ਛੱਡਿਆ ਜਾਂਦਾ ਹੈ। ਸ੍ਵਾਸ ਖੱਬੀ ਨਾਸਕਾ ਤੋਂ ਅੰਦਰ ਨੂੰ ਖਿਚਿਆ ਜਾਂਦਾ ਹੈ ਤੇ ਸੱਜੀ ਨਾਸਕਾ ਤੋਂ ਬਾਹਰ ਛੱਡਿਆ ਜਾਂਦਾ ਹੈ ਕਿਉਂਕਿ ਜਿਹੜੀ ਸੂਰਜ ਦੀ ਸੁਰ (ਨਾਸਕਾ) ਹੈ ਉਸ ਵਿਚ ਗਰਮੀ ਹੋਇਆ ਕਰਦੀ ਹੈ, ਚੰਦਰ ਸੁਰ (ਨਾਸਕਾ) ਦੇ ਅੰਦਰ ਠੰਢ ਹੋਇਆ ਕਰਦੀ ਹੈ।

***ਸੂਰ ਸਰੁ ਸੋਸਿ ਲੈ ਸੋਮ ਸਰੁ ਪੋਖਿ ਲੈ***
***ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ॥***
***ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ***
***ਉਡੈ ਨਹ ਹੰਸੁ ਨਹ ਕੰਧੁ ਛੀਜੈ॥ ਪੰਨਾ - 991***

ਇਸ ਨੂੰ ਰੇਚਕ, ਪੂਰਕ ਤੇ ਕੁੰਭਕ ਆਖਿਆ ਜਾਂਦਾ ਹੈ ਤੇ ਇਨ੍ਹਾਂ ਤਿੰਨਾਂ ਤਰੀਕਿਆਂ ਦੇ ਨਾਲ ਵਾਹਿਗੁਰੂ ਮੰਤਰ ਦਾ ਪ੍ਰਾਣਾਯਾਮ ਕਰਨ ਨਾਲ ਮਨ ਟਿਕ ਜਾਇਆ ਕਰਦਾ ਹੈ।

ਉਸ ਤੋਂ ਬਾਅਦ ਪ੍ਰਤਿਹਾਰ ਹੁੰਦਾ ਹੈ, ਉਹ ਇਹ ਹੈ ਕਿ ਮਨ ਦੀ ਬਿਰਤੀ ਵਿਚ ਪੰਜ ਵਿਸ਼ੇ ਹੁੰਦੇ ਹਨ - ਸ਼ਬਦ, ਸਪਰਸ਼, ਰੂਪ, ਰਸ, ਗੰਧ, ਇਨ੍ਹਾਂ ਪੰਜਾਂ ਵਿਸ਼ਿਆਂ ਵਿਚ ਮਨ ਨੂੰ ਨੱਠਣ ਤੋਂ ਰੋਕਣਾ। ਸ਼ਬਦ ਤੋਂ ਭਾਵ ਹੈ ਕਿ ਕਿਸੇ ਨੇ ਮਾੜਾ ਸ਼ਬਦ ਕਹਿ ਦਿਤਾ, ਨਿੰਦਿਆ ਕਰ ਦਿਤੀ ਤੇ ਮਨ ਦੌੜ ਗਿਆ, ਦਿਨ ਰਾਤ ਸੋਚਦਾ ਹੈ ਕਿ ਉਸ ਨੇ ਮੇਰੀ ਨਿੰਦਿਆ ਕੀਤੀ ਹੈ ਤੇ ਮੈਂ ਬਦਲਾ ਲਵਾਂਗਾ, ਮੈਂ ਉਸ ਦੇ ਕੋਲ ਜਾ ਕੇ ਆਪਣੀ ਸਥਿਤੀ (position) ਸਾਫ ਕਰਾਂ। ਹੁਣ ਕਿਸੇ ਨੇ ਉਸਤਤ ਕਰ ਦਿਤੀ ਤੇ ਉਸ ਦੇ ਉਪਰ ਪ੍ਰਸੰਨ ਹੋਈ ਜਾਂਦੈ ਕਿ ਫਲਾਣੇ ਨੇ ਮੇਰੇ ਵਾਸਤੇ ਇਸ ਤਰ੍ਹਾਂ ਕਿਹਾ ਤੇ ਮੇਰੀ ਇੰਨੀ ਤਾਰੀਫ ਕੀਤੀ ਹੈ। ਇਹ ਦੋਵੇਂ ਹੀ ਮਾੜੀਆਂ ਚੀਜ਼ਾਂ ਹਨ। ਇਹ ਚੀਜ਼ਾਂ ਬਿਰਤੀ ਨੂੰ ਬਾਹਰ ਖਿੱਚ ਕੇ ਲੈ ਜਾਂਦੀਆਂ ਹਨ। ਦੂਸਰਾ ਸਪਰਸ਼ ਹੁੰਦਾ ਹੈ। ਕਾਮੁਕ ਭਾਵਨਾ ਨਾਲ ਸਪਰਸ਼ ਕਰਨਾ। ਤੀਜਾ ਅੱਖਾਂ ਦਾ ਵਿਸ਼ਾ ਹੈ - ਦੇਖਣਾ। ਪਰਾਏ ਰੂਪ ਬੁਰੀ ਭਾਵਨਾ ਨਾਲ ਤੱਕਣੇ ਅਤੇ ਸੰਸਾਰ ਦੀ ਸੁੰਦਰਤਾ ਨੂੰ ਵੇਖ ਵੇਖ ਕੇ ਪ੍ਰਮੇਸ਼ਰ ਭੁੱਲ ਜਾਣਾ ਚੌਥਾ ਰਸ ਹੁੰਦਾ ਹੈ। ਮਹਾਰਾਜ ਜੀ ਨੇ ਤਾਂ ਅੱਠ ਰਸ ਦੱਸੇ ਹਨ। ਸੋਇਨਾ ਵੀ ਰਸ ਹੈ, ਮਾਸ ਵੀ ਰਸ ਹੈ, ਕੋਠੇ ਵੀ ਰਸ ਹਨ, ਕੱਪੜੇ-ਲੀੜੇ ਵੀ ਰਸ ਹਨ, ਸਭ ਰਸ ਅਖਵਾਉਂਦੇ ਹਨ। ਇਨ੍ਹਾਂ ਸਾਰਿਆਂ ਰਸਾਂ ਨੂੰ ਛੱਡ ਦੇਣਾ, ਕੇਵਲ ਇਕ ਰਸ ਰੱਖ ਲੈਣਾ ਜਿਸ ਨੂੰ ਪ੍ਰਮੇਸ਼ਰ ਦੇ ਨਾਮ ਦਾ ਰਸ ਆਖਦੇ ਹਨ। ਇਸ ਤੋਂ ਬਾਅਦ ਧਾਰਨਾ ਹੋਇਆ ਕਰਦੀ ਹੈ, ਇਸ ਵਿਚ ਬਾਰ-ਬਾਰ ਮਨ ਨੂੰ ਰੋਕ ਕੇ ਪ੍ਰਮੇਸ਼ਰ ਦੇ ਨਾਮ ਵਿਚ ਲਾਉਣਾ, ਮਨ ਨੂੰ ਬਾਰ-ਬਾਰ ਰੋਕਣਾ। ਢਾਈ ਮਿੰਟ ਰੁਕਣ ਤੇ ਇਕ ਧਿਆਨ ਹੁੰਦਾ ਹੈ ਤੇ ਜਦੋਂ 30 ਮਿੰਟ ਤਕ ਮਨ ਇਕ ਧੇਅ ਤੇ ਰੁਕਿਆ ਰਹੇ ਤਾਂ ਇਕ ਧਿਆਨ ਹੁੰਦਾ ਹੈ। ਇਸ ਪਿਛੋਂ ਸਮਾਧੀ ਹੁੰਦੀ ਹੈ। ਸਮਾਧੀ ਦੇ ਅੰਦਰ ਸਮਾਂ ਲੰਮਾ ਹੋਇਆ ਕਰਦਾ ਹੈ। ਇਹ ਦੋ ਕਿਸਮ ਦੀ ਹੁੰਦੀ ਹੈ - ਇਕ ਸਾਵਿਕਲਪ ਤੇ ਦੂਜੀ ਨਿਰਵਿਕਲਪ ਹੁੰਦੀ ਹੈ। ਤੀਸਰੀ ਨੂੰ ਸਹਿਜ ਸਮਾਧ ਕਹਿੰਦੇ ਹਨ।

ਇਹ ਕੇਵਲ ਗਿਆਨਵਾਨ ਪੁਰਸ਼ਾਂ ਨੂੰ ਪ੍ਰਾਪਤ ਹੋਇਆ ਕਰਦੀ ਹੈ, ਇਸ ਸਮਾਧ ਦਾ ਅਨੰਦ ਉਹੀ ਜਾਣਦੇ ਹਨ ਹੋਰ ਕਿਸੇ ਨੂੰ ਪਤਾ ਨਹੀਂ ਲੱਗਿਆ ਕਰਦਾ। ਜਿਵੇਂ -

***ਧਾਰਨਾ - ਸਹਿਜ ਸਮਾਧ ਲਗੀ ਲਿਵ ਅੰਤਰ,***
***ਸੋ ਰਸ ਸੋਈ ਜਾਣੇ -2, 2.***
***ਸੋ ਰਸ ਸੋਈ ਜਾਣੇ, - 4, 2.***
***ਸਹਿਜ ਸਮਾਧ ਲਗੀ ਲਿਵ ਅੰਤਰ,...... -2.***

ਅਖੀਰ ਵਿਚ ਸਮਾਧੀ ਤੇ ਪਹੁੰਚ ਜਾਂਦਾ ਹੈ। ਸਾਵਿਕਲਪ ਸਮਾਧੀ ਵਿਚ ਧਿਆਤਾ, ਧਿਆਨ, ਧੇਅ ਤਿੰਨੇ ਚੀਜ਼ਾਂ ਅੱਡ ਅੱਡ ਨਜ਼ਰ ਆਉਂਦੀਆਂ ਹਨ।

***ਜ਼ਾਕਰੋ ਮਖਤੂਰ ਜ਼ਿਕਰ ਆਬਦ ਦਰਯਕਤ॥***

ਜ਼ਿਕਰ ਕਰਨ ਵਾਲਾ ਧਿਆਨ ਜਿਸ ਨੂੰ ਆਖਦੇ ਹਨ, ਮਖਤੂਰ ਵਾਹਿਗੁਰੂ ਨੂੰ ਆਖਦੇ ਹਨ।

***ਨਾ ਹਮੀ ਜਿਕਰੀ ਕਿ ਬਾਸ਼ਿਦ ਬਰਦੂ ਅਸਤ॥***

ਤਿੰਨਾਂ ਨੂੰ ਮਿਟਾ ਦੇਣਾ ਤੇ ਇਕੋ ਹੀ ਰਹਿ ਜਾਣਾ ਤਾਂ ਇਸ ਨੂੰ ਨਿਰਵਿਕਲਪ ਸਮਾਧੀ ਆਖਦੇ ਹਨ। ਇਸ ਦੇ ਵਿਚ ਕੇਵਲ ਪ੍ਰਮੇਸ਼ਰ ਹੀ ਹੁੰਦੈ, ਚਾਰੇ ਪਾਸੇ ਜਿਧਰ ਵੀ ਦੇਖਦੈ ਉਹਦੇ ਵਿਚ ਇਕੋ ਹੀ ਨਜ਼ਰ ਆਉਂਦਾ ਹੈ -

***ਧਾਰਨਾ - ਤੂੰਹੀ ਤੂੰਹੀ ਮੋਹਿਨਾ,***
***ਤੂੰਹੀ ਤੂੰਹੀ ਮੋਹਿਨਾ -2, 2.***
***ਤੂੰਹੀ ਤੂੰਹੀ ਮੋਹਿਨਾ, ਤੂੰਹੀ ਤੂੰਹੀ ਮੋਹਿਨਾ-2,4***

***ਗੁਰਹਿ ਦਿਖਾਇਓ ਲੋਇਨਾ॥***
***ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ॥***
***ਪੰਨਾ - 407***

ਜਦੋਂ ਇਸ ਦ੍ਰਿਸ਼ਟੀ ਵਿਚ ਇਕੋ ਹੀ ਚੀਜ਼ ਨਜ਼ਰ ਆਵੇ ਤਾਂ ਉਸ ਵੇਲੇ ਨਿਰਵਿਕਲਪ ਸਮਾਧੀ ਬਣ ਜਾਂਦੀ ਹੈ। ਜੋ ਸਹਿਜ ਸਮਾਧ ਹੁੰਦੀ ਹੈ ਉਸ ਵਿਚ ਨਾ ਮੈਂ ਹੋਇਆ ਕਰਦੀ ਹੈ ਅਤੇ ਨਾ ਤੂੰ ਹੋਇਆ ਕਰਦੈ, ਦੋਹਾਂ ਦਾ ਅਭਾਵ ਹੋ ਜਾਂਦਾ ਹੈ। ਇਕੋ ਆਤਮ ਤੱਤ ਸਾਰੇ ਪਰੀਪੂਰਨ ਵਾਹਿਗੁਰੂ ਹੀ ਵਾਹਿਗੁਰੂ ਨਜ਼ਰ ਆਉਂਦਾ ਹੈ ਤੇ ਦੂਸਰਾ ਨਜ਼ਰ ਨਹੀਂ ਆਇਆ ਕਰਦਾ। ਸੋ ਗੁਰਮੁਖ ਮਾਰਗ ਦਾ ਭਗਤਯੋਗ ਨਾਲੋਂ ਥੋੜਾ ਜਿਹਾ ਫਰਕ ਹੈ, ਉਸ ਦੇ ਵਿਚ ਰਹਿਤਾਂ ਇਹੀ ਹਨ ਲੇਕਿਨ ਇਸ ਦੇ ਵਿਚ ਬਾਣੀ ਦੀ ਵਿਚਾਰ ਹੈ, ਰੇਚਕ, ਪੂਰਕ, ਕੁੰਭਕ ਦੁਆਰਾ ਬਾਣੀ ਨੂੰ ਅੰਦਰ ਸਮਾਉਣਾ ਹੈ।

ਇਸ ਤਰ੍ਹਾਂ ਜਦੋਂ ਸਹਿਜ ਸਮਾਧ ਵਿਚ ਆ ਕੇ ਹਉਮੈ ਨੂੰ ਮੇਟ ਦਿੰਦਾ ਹੈ ਫੇਰ ਇਕੋ ਹੀ ਚੀਜ਼ ਨਜ਼ਰ ਆਉਂਦੀ ਹੈ ਉਹ ਹੈ ਕੇਵਲ ਵਾਹਿਗੁਰੂ ਕਿਉਂਕਿ ਪੰਜੇ ਭਰਮ ਮਿਟ ਜਾਂਦੇ ਹਨ ਅਤੇ ਭਰਮ ਲੇਸ ਮਾਤਰ ਵੀ ਨਹੀਂ ਰਹਿੰਦਾ ਤਾਂ ਇਸ ਨੂੰ ਸਹਿਜ ਸਮਾਧ ਆਖਿਆ ਜਾਂਦਾ ਹੈ।

ਪੰਜ ਕਿਸਮ ਦੇ ਭਰਮ ਇਸ ਪ੍ਰਕਾਰ ਹੁੰਦੇ ਹਨ ਕਿ ਪਹਿਲਾਂ ਭੇਦ ਭਰਮ ਹੁੰਦਾ ਹੈ, ਕਰਤੱਤੂ ਭਰਮ, ਸੰਗ ਭਰਮ, ਵਿਕਾਰ ਭਰਮ, ਬ੍ਰਹਮ ਤੇ ਜਗਤ ਨੂੰ ਅੱਡ ਅੱਡ ਜਾਨਣ ਦਾ ਭਰਮ ਹੁੰਦਾ ਹੈ। ਇਹ ਪੰਜੇ ਮੇਟ ਕੇ, ਸਹਿਜ ਸਮਾਧ ਦੇ ਵਿਚ ਰਹਿ ਕੇ, ਅਵਸਥਾ ਪ੍ਰਾਪਤ ਹੋ ਜਾਂਦੀ ਹੈ ਕਿ –

***ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥***
***ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥***
***ਪੰਨਾ – 1375***

ਵਾਹਿਗੁਰੂ ਦਾ ਹੀ ਰੂਪ ਬਣ ਜਾਂਦਾ ਹੈ –

***ਹਰਿ ਹਰਿਜਨ ਦੋਇ ਏਕ ਹੈ, ਬਿਬ ਬਿਚਾਰ ਕਛੁ ਨਾਹਿ॥***
***ਜਲ ਤੇ ਉਪਜ ਤਰੰਗ ਜਿਉ, ਜਲ ਹੀ ਬਿਖੈ ਸਮਾਹਿ॥***
***(ਬਚਿਤ੍ਰ ਨਾਟਕ)***

ਸੋ ਇਸ ਤਰ੍ਹਾਂ ਦੀ ਸਾਧਨਾ, ਦ੍ਰਿੜ੍ਹਤਾ ਬਦਲਦੀ ਚਲੀ ਗਈ ਪਰ ਉਸ ਦੇ ਅੰਦਰ ਪ੍ਰਮੇਸ਼ਰ ਦੇ ਸਾਕਾਰ ਦਰਸ਼ਨ ਕਰਨ ਦੀ ਖਿਚ ਸੀ। ਪ੍ਰਮੇਸ਼ਰ ਦਾ ਨਿਰਾਕਾਰ ਸਰੂਪ, ਉਸ ਦੇ ਸਦਾ ਦੇ ਦਰਸ਼ਨ ਹਨ, ਸਾਕਾਰ ਰੂਪ ਵਿਚ ਕਦੀ ਹੋ ਜਾਂਦੇ ਹਨ ਅਤੇ ਕਦੇ ਨਹੀਂ ਵੀ ਹੋਇਆ ਕਰਦੇ ਲੇਕਿਨ ਸਾਕਾਰ ਦਰਸ਼ਨਾਂ ਤੋਂ ਬਾਅਦ ਨਿਰਾਕਾਰ ਦਰਸ਼ਨਾਂ ਦੀ ਸੋਝੀ ਪਿਆ ਕਰਦੀ ਹੈ।

ਇਕ ਵਾਰੀ ਭਗਤ ਨਾਮਦੇਵ ਜੀ ਬਾਰੇ ਜ਼ਿਕਰ ਹੈ ਕਿ ਜਦੋਂ ਪ੍ਰਭੂ ਨੇ ਦੇਹੁਰਾ ਫੇਰ ਦਿਤਾ ਤਾਂ ਇਨ੍ਹਾਂ ਦੇ ਮਨ ਵਿਚ ਕੁਝ ਗੁਮਾਨ ਆ ਗਿਆ। ਉਸ ਵੇਲੇ ਕਹਿਣ ਲੱਗੇ ਹੇ ਪ੍ਰਭੂ! ਆਪ ਦਾ ਹੋਰ ਵੀ ਕੋਈ ਪਿਆਰਾ ਭਗਤ ਹੈ ਜਿਸ ਨੂੰ ਤੁਸੀਂ ਮੇਰੇ ਵਾਂਗੂ ਪਿਆਰ ਕਰਦੇ ਹੋ ਅਤੇ ਦਰਸ਼ਨ ਦਿੰਦੇ ਹੋ? ਪ੍ਰਭੂ ਕਹਿਣ ਲੱਗੇ, ਨਾਮਦੇਵ! ਮੇਰੇ ਭਗਤਾਂ ਦੀ ਕੋਈ ਗਿਣਤੀ ਨਹੀਂ, ਮੇਰੇ ਬਹੁਤ ਭਗਤ ਹਨ। ਨਾਮਦੇਵ ਕਹਿਣ ਲਗਿਆ, ਮਹਾਰਾਜ! ਕਿਰਪਾ ਕਰਕੇ ਤੁਸੀਂ ਦੱਸ ਸਕਦੇ ਹੋ ਕਿ ਤੁਸੀਂ ਕਿਥੇ ਰਹਿੰਦੇ ਹੋ? ਕਹਿਣ ਲੱਗੇ ਨਾਮਦੇਵ! ਜੇ ਮੈਂ ਦੱਸ ਦਿਤਾ ਕਿ ਮੈਂ ਕਿਥੇ ਰਹਿੰਦਾ ਹਾਂ ਤਾਂ ਨਾ ਤੂੰ ਰਹਿਣੈ, ਨਾ ਮੈਂ ਰਹਿਣੈ ਤੇ ਨਾ ਇਹ ਸੰਸਾਰ ਰਹੇਗਾ। ਇਹ ਗੱਲ ਮੈਂ ਆਪਣੀ ਜ਼ੁਬਾਨ ਤੋਂ ਨਹੀਂ ਦੱਸ ਸਕਿਆ ਕਰਦਾ ਕਿਉਂਕਿ ਇਹ ਬੜੀ ਰਮਜ਼ ਦੀ ਬਾਤ ਹੈ। ਨਾਮਦੇਵ ਜੀ ਨੂੰ ਸੰਤ ਗਿਆਨੇਸ਼ੂਰ ਜੀ ਦੇ ਪਾਸ ਭੇਜ ਦਿਤਾ ਅਤੇ ਗਿਆਨੇਸ਼ੂਰ ਜੀ ਨੇ ਇਸ ਨੂੰ ਸਮਝਾ ਦਿਤਾ ਕਿਉਂਕਿ ਇਹ ਪਹਿਲਾਂ ਸਾਕਾਰ ਦਾ ਪੁਜਾਰੀ ਸੀ ਤੇ ਇਹਨਾਂ ਨੂੰ ਬਹੱਤਰ ਵੇਰਾਂ ਪ੍ਰਮੇਸ਼ਰ ਦੇ ਸਾਕਾਰ ਦਰਸ਼ਨ ਹੋਏ ਸੀ। ਜਿਸ ਵੇਲੇ ਇਸ ਨੂੰ ਦੱਸ ਦਿਤਾ ਤੇ ਇਹ ਸਮਝ ਗਿਆ ਕਿ –

***ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ॥***
***ਪੰਨਾ – 485***

ਕਿ ਇਥੇ ਤਾਂ ਕੇਵਲ ਵਾਹਿਗੁਰੂ–ਵਾਹਿਗੁਰੂ ਹੀ ਹੈ ਤੇ ਪ੍ਰਮੇਸ਼ਰ ਤੋਂ ਬਿਨਾਂ ਹੋਰ ਕੋਈ ਹੈ ਹੀ ਨਹੀਂ।

***ਧਾਰਨਾ – ਰਾਮ ਬੋਲੇ, ਰਾਮ ਬੋਲੇ, ਰਾਮ ਬੋਲਦੈ,***
***ਸਾਰੀਆਂ ਘਟਾਂ ਦੇ ਵਿਚ ਰਾਮ ਬੋਲਦੈ–2, 4.***

***ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥***
***ਰਾਮ ਬਿਨਾ ਕੋ ਬੋਲੈ ਰੇ॥***
***ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ॥***
***ਪੰਨਾ – 988***

ਸਾਧ ਸੰਗਤ ਜੀ! ਸਾਰੇ ਇਕੋ ਹੀ ਨਜ਼ਰ ਆ ਗਿਆ। ਸੋ ਪਹਿਲਾਂ ਸਾਕਾਰ ਦੇ ਦਰਸ਼ਨ ਤੇ ਫੇਰ ਨਿਰਾਕਾਰ ਦੇ ਦਰਸ਼ਨ ਤੇ ਨਿਰਾਕਾਰ ਦੇ ਦਰਸ਼ਨ ਕਰਕੇ ਆਪ ਵੀ ਖਤਮ ਹੋ ਜਾਂਦੈ, ਸੰਸਾਰ ਵੀ ਖਤਮ ਹੋ ਜਾਂਦੈ ਤੇ ਜਿਸ ਨੂੰ ਹੁਣ ਤਾਂਈ ਈਸ਼ਵਰ ਕਹਿੰਦਾ ਸੀ ਉਹ ਵੀ ਖਤਮ ਹੋ ਜਾਂਦੈ ਤੇ ਆਪੇ ਹੀ ਆਪ ਹੋ ਜਾਂਦੈ ਤੇ ਜਿਧਰ ਵੀ ਦੇਖਦਾ ਹੈ ਤੂੰ ਹੀ ਤੂੰ ਨਜ਼ਰ ਆਉਂਦਾ ਹੈ।

***ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕ ਮੁਰਾਰੀ॥***
***ਪੰਨਾ – 485***

ਸਾਧ ਸੰਗਤ ਜੀ! ਜਦੋਂ ਧ੍ਰੂ ਨੂੰ ਪ੍ਰਕਾਸ਼ ਹੋਇਆ, ਪ੍ਰਤੱਖ ਰੂਪ ਦੇ ਅੰਦਰ ਸਾਮ੍ਹਣੇ ਆ ਕੇ ਪ੍ਰਮੇਸ਼ਰ ਜੀ ਖੜ੍ਹੇ ਹੋ ਗਏ।

***ਧ੍ਰੂ ਕਉ ਮਿਲਿਆ ਹਰਿ ਨਿਸੰਗ॥ ਪੰਨਾ – 1192***

ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਇਕਨਾਂ ਨੂੰ ਤਾਂ ਸੰਗ ਦੇ ਨਾਲ ਮਿਲਦੈ ਤੇ ਇਕਨਾਂ ਨੂੰ ਨਿਸੰਗ ਹੋ ਕੇ ਮਿਲਦੈ, ਪ੍ਰਮੇਸ਼ਰ ਜਿਹੋ ਜਿਹਾ ਉਸ ਦਾ ਚਿੰਤਨ ਸੀ ਉਸ ਦੇ ਸਾਮ੍ਹਣੇ ਆ ਕੇ ਖੜ੍ਹਾ ਹੋ ਗਿਆ। ਕਹਿਣ ਲੱਗੇ ਧ੍ਰੂ! ਨੇਤਰ ਖੋਲ੍ਹ, ਦੱਸ ਕੀ ਮੰਗਦੈਂ ਤੇਰੀ ਇੱਛਾ ਪੂਰੀ ਕਰੀਏ। ਕਹਿਣ ਲੱਗਿਆ, ਸੱਚੇ ਪਾਤਿਸ਼ਾਹ! ਇੱਛਾ ਤਾਂ ਮੇਰੀ ਹੁਣ ਕੋਈ ਰਹੀ ਨਹੀਂ। ਕਿਉਂਕਿ ਇਛਿਆ ਰਿਹਾ ਨਹੀਂ ਕਰਦੀ, ਵਾਸ਼ਨਾ ਮਰ ਜਾਇਆ ਕਰਦੀ ਹੈ, ਜਦੋਂ ਅੰਦਰ ਨਾਮ ਦਾ ਪ੍ਰਕਾਸ਼ ਪੈਦਾ ਹੋ ਜਾਵੇ।

ਮਨੋ ਨਾਸ਼, ਵਾਸ਼ਨਾ ਖੈ, ਤੱਤ ਗਿਆਨ। ਇਹ ਆਖਰੀ ਅਵਸਥਾ ਹੋਇਆ ਕਰਦੀ ਹੈ। ਸੋ ਤੱਤ ਗਿਆਨ ਹੋ ਜਾਂਦਾ ਹੈ ਕਿ ਇਥੇ ਸਾਰੇ ਪਸਾਰੇ ਵਿਚ ਕੇਵਲ ਪ੍ਰਮੇਸ਼ਰ ਹੈ ਦੂਜਾ ਨਹੀਂ ਹੈ। ਪਸਾਰਾ ਭੀ ਉਹ ਆਪ ਹੀ ਹੈ। ਧ੍ਰੂ ਕਹਿਣ ਲਗਿਆ ਮਹਾਰਾਜ! ਮੇਰੀ ਵਾਸ਼ਨਾ ਤਾਂ ਹੁਣ ਕੋਈ ਰਹੀ ਨਹੀਂ। ਕਹਿਣ ਲੱਗੇ ਕੋਈ ਵਾਸ਼ਨਾ ਤਾਂ ਹੋਵੇਗੀ? ਕਹਿਣ ਲੱਗਿਆ, ਮਹਾਰਾਜ ਇਕ ਵਾਸ਼ਨਾ ਹੈ ਕਿ ਮੈਨੂੰ ਸਦਾ ਹੀ ਆਪਣੇ ਚਰਨਾਂ ਦੇ ਨਾਲ ਜੋੜ ਕੇ ਰੱਖਿਓ –

***ਧਾਰਨਾ – ਜੀ ਮੈ ਰਾਜ ਮੁਕਤ ਨਹੀਓਂ ਮੰਗਦਾ,***
***ਪ੍ਰੀਤੀ ਮੰਗਾਂ ਚਰਨਾਂ ਦੀ –2, 2.***
***ਮੇਰੇ ਪਿਆਰੇ, ਪ੍ਰੀਤੀ ਮੰਗਾ ਚਰਨਾਂ ਦੀ–2, 2.***
***ਜੀ ਮੈਂ ਰਾਜ ਮੁਕਤ ਨਹੀਓਂ ਮੰਗਦਾ, ...–2.***

***ਰਾਜ ਨਾ ਚਾਹਉ ਮੁਕਤਿ ਨ ਚਾਹਉ***
***ਮਨਿ ਪ੍ਰੀਤਿ ਚਰਨ ਕਮਲਾਰੇ॥ ਪੰਨਾ – 534***

ਹੇ ਸੱਚੇ ਪਾਤਿਸ਼ਾਹ! ਜੇ ਆਪ ਜੀ ਤਰੁੱਠੇ ਹੋ ਤਾਂ ਮੈਨੂੰ ਆਪਣੇ ਚਰਨਾਂ ਦੀ ਪ੍ਰੀਤੀ ਬਖਸ਼ੋ ਕਿਉਂਕਿ ਰਾਜ ਮੇਰੇ ਕਿਸੇ ਕੰਮ ਨਹੀਂ ਤੇ ਨਾ ਹੀ ਮੁਕਤੀ ਮੇਰੇ ਕਿਸੇ ਕੰਮ ਦੀ ਹੈ। ਸੋ ਇਸ ਤਰ੍ਹਾਂ ਦੀ ਬੇਨਤੀ ਕੀਤੀ ਤਾਂ ਪ੍ਰਮੇਸ਼ਰ ਜੀ ਕਹਿਣ ਲੱਗੇ ਕਿ ਧ੍ਰੂ! ਤੂੰ ਫੁਰਨਾ ਤਾਂ ਰਾਜ ਦਾ ਕਰਕੇ ਬੈਠਿਆ ਸੀ ਤੇ ਜਾਹ ਬੇਟਾ! ਤੂੰ ਹੁਣ ਰਾਜ ਭੋਗ, ਲੇਕਿਨ ਉਸ ਤੋਂ ਬਾਅਦ

ਤੈਨੂੰ ਮੈਂ ਪਦਵੀ ਬਖਸ਼ਦਾ ਹਾਂ ਕਿ ਤੂੰ ਹਮੇਸ਼ਾ ਅਟੱਲ ਰਹੇਂਗਾ।

***ਅਟਲ ਭਇਓ ਧ੍ਰੂ ਜਾ ਕੈ ਸਿਮਰਨਿ***
***ਅਰੁ ਨਿਰਭੈ ਪਦੁ ਪਾਇਆ॥ ਪੰਨਾ - 632***

ਧਰੂ ਨੂੰ ਐਸੇ ਪਦ ਦੀ ਪ੍ਰਾਪਤੀ ਹੋਈ ਜੋ ਨਿਹਚਲ ਹੈ, ਚਲਾਇਆ ਹੋਇਆ, ਹਿਲੇਗਾ ਨਹੀਂ, ਜਦ ਤੱਕ ਸਾਕਾਰ ਬ੍ਰਹਿਮੰਡ ਕਾਇਮ ਹੈ, ਉਨੀ ਦੇਰ ਤੱਕ ਧਰੂ ਵਾਹਿਗੁਰੂ ਦੇ ਦੁਆਰੇ ਤੇ ਹੈ, ਨਿਹਚਲ ਪਦਵੀ, ਅਟੱਲ ਪਦਵੀ ਦੇ ਕੇ ਕਾਲ ਤੋਂ ਉਪਰ ਕਰ ਦਿਤਾ।

ਮਹਾਰਾਜ ਜੀ ਫ਼ੁਰਮਾਨ ਕਰਦੇ ਹਨ ਕਿ ਦੇਖੋ ਛੋਟਾ ਜਿਹਾ ਬੱਚਾ, ਹੈ ਨਾ ਤੁਹਾਡੇ ਨਾਲੋਂ ਸਿਆਣਾ, ਤੇ ਤੁਸੀਂ ਉਸ ਨੂੰ ਇੰਞਾਣਾ ਕਹਿੰਦੇ ਹੋ ਕਿ -

***ਪਾਂਚ ਬਰਸ ਕੋ ਅਨਾਥੁ ਧ੍ਰੂ ਬਾਰਿਕੁ ਹਰਿ ਸਿਮਰਤ ਅਮਰ ਅਟਾਰੇ॥***
***ਪੰਨਾ - 999***

ਉਹ ਅਨਾਥ ਸੀ ਲੇਕਿਨ ਨਾਥ ਵਾਲਾ ਬਣ ਗਿਆ। ਐਸਾ ਬਣਿਆ ਕਿ ਸਭ ਤੋਂ ਵੱਡੇ ਨੇ ਉਸ ਦੇ ਸਿਰ ਤੇ ਹੱਥ ਰੱਖ ਦਿਤਾ। ਸੋ ਇਸ ਤਰ੍ਹਾਂ ਦੁਖਾਂ ਨੂੰ ਦੂਰ ਕਰਨ ਵਾਲਾ ਤੂੰ ਕਿਉਂ ਵਿਸਾਰ ਦਿਤਾ -

***ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ॥***
***ਪੰਨਾ - 632***

ਕਿਉਂ ਉਸ ਨੂੰ ਭੁਲਾਈ ਬੈਠਾ ਹੈਂ? ਤੂੰ ਵੀ ਚੇਤੇ ਕਰ, ਤੂੰ ਤਰ ਜਾਏਂਗਾ, ਤੇਰਾ ਵੀ ਉਧਾਰ ਹੋ ਜਾਏਗਾ-

***ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ॥***
***ਪੰਨਾ - 632***

ਸਾਧ ਸੰਗਤ ਜੀ! ਬੇਨਤੀ ਕੀਤੀ ਸੀ ਕਿ -

***ਕੋਈ ਆਨਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ***
***ਹਉ ਤਿਸੁ ਪਹਿ ਆਪੁ ਵੇਚਾਈ॥ ਪੰਨਾ - 757***

ਆਪਣੇ ਆਪ ਨੂੰ ਵੇਚਣ ਦੀ ਤੀਬਰ ਇਛਿਆ ਹੋਵੇ, ਵਿਕ ਸਕਦਾ ਹੋਵੇ ਫੇਰ ਮਿਲਾਉਣ ਵਾਲਾ ਵੀ ਆ ਜਾਂਦੈ ਕਿਉਂਕਿ ਜੇ ਜਗਿਆਸੂ ਦੇ ਅੰਦਰ ਦ੍ਰਿੜ੍ਹ ਲਗਨ ਹੈ ਤਾਂ ਹੀ ਉਹ ਐਨੀ ਕੁਰਬਾਨੀ ਕਰ ਸਕਦਾ ਹੈ।

***ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥***
***ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥***
***ਪੰਨਾ - 1102***

ਮਰਨਾ ਕੀ ਹੈ? ਹਉਮੈ, ਆਪਣੇ ਜੀਵ ਭਾਵ ਤੋਂ ਬਣੀ ਪਰਛਾਵੇਂ ਵਰਗੀ ਹੋਂਦ ਨੂੰ ਮਾਰ ਸਕਦਾ ਹੋਵੇ। ਗੁਲਾਮ ਬਣ ਸਕਦਾ ਹੋਵੇ ਤੇ ਸਭ ਦੇ ਚਰਨਾਂ ਦੀ ਧੂੜ ਬਣ ਸਕਦਾ ਹੋਵੇ ਅਤੇ ਆਪਣੇ ਅੰਦਰੋਂ ਕੱਢ ਦੇਵੇ ਕਿ ਮੈਂ ਵੱਡਾ ਗਿਆਨੀ ਹਾਂ, ਮੈਂ ਵੱਡਾ ਸੰਤ ਹਾਂ ਅਤੇ ਮੈਂ ਵੱਡਾ ਕੀਰਤਨੀਆ ਹਾਂ, ਮੈਂ ਵੱਡਾ ਕਥਾਕਾਰ ਹਾਂ, ਇਹ ਸਭ ਕੁਝ ਛੱਡ ਕੇ ਗੁਰੂ ਕੋਲ ਆਵੇ ਤਾਂ ਲੇਖੇ ਵਿਚ ਪਿਆ ਕਰਦੈ। ਸੋ ਦ੍ਰਿੜ੍ਹਤਾ ਤੇ ਵੈਰਾਗ ਇਨ੍ਹਾਂ ਦੋਹਾਂ ਬਚਨਾਂ ਬਾਰੇ ਬੇਨਤੀ ਕੀਤੀ ਸੀ ਕਿ ਦ੍ਰਿੜ੍ਹਤਾ ਤੇ ਵੈਰਾਗ ਹੋਵੇ, ਇਹ ਦੋਵੇਂ ਚੀਜ਼ਾਂ ਧ੍ਰੂ ਵਿਚ ਸਨ। ਸੋ ਮਹਾਰਾਜ ਜੀ ਨੇ ਫ਼ੁਰਮਾਨ ਕੀਤਾ ਕਿ ਉਸ ਨੇ ਪਦਵੀ ਪ੍ਰਾਪਤ ਕਰ ਲਈ, ਕਿੱਡਾ ਵੱਡਾ ਹੋ ਗਿਆ ਕਿ ਸਦਾ ਲਈ ਅਮਰ ਹੋ ਗਿਆ ਤੇ ਇਹਨਾਂ ਦਾ ਨਾਮ ਲੈ ਕੇ ਇਹਨਾਂ ਨੂੰ ਯਾਦ ਕਰਕੇ ਨਾਮ ਸਿਮਰਨ ਦੀ ਦ੍ਰਿੜਤਾ ਦੀ ਤੇ ਵੈਰਾਗ ਦੀ ਪ੍ਰੇਰਨਾ ਮਿਲਦੀ ਹੈ।

***ਰਾਮ ਜਪਉ ਜੀਅ ਐਸੇ ਐਸੇ॥***
***ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ॥ ਪੰਨਾ - 337***

ਸੋ ਹੁਣ ਕਿਉਂਕਿ ਸਮਾਂ ਇਜਾਜ਼ਤ ਨਹੀਂ ਦਿੰਦਾ, ਇਥੇ ਹੀ ਸਮਾਪਤੀ ਹੈ। ਸਾਰੇ ਪ੍ਰੇਮੀ ਅਨੰਦ ਸਾਹਿਬ, ਗੁਰ ਸਤੋਤਰ ਵਿਚ ਬੋਲੋ।

**LLLLLL**

---

(ਪੰਨਾ 2 ਦੀ ਬਾਕੀ)

***ਹਰਿ ਪ੍ਰੇਮ ਬਾਣੀ ਮਨੁ ਮਾਰਿਆ ਅਣਿਆਲੇ ਅਣੀਆ ਰਾਮ ਰਾਜੇ॥***
***ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ ਜਰੀਆ॥***
***ਪੰਨਾ - 449***

ਇਸ ਸਮਾਗਮ ਵਿਚ ਸੰਤਾਂ, ਸਾਧੂਆਂ, ਮਹਾਤਮਾਵਾਂ ਦੀ ਸੰਗਤਿ ਸਦਕਾ ਅਸੀਂ ਸਤਿਸੰਗੀ ਉਨ੍ਹਾਂ ਅੱਖਾਂ ਦੀ ਬਖਸ਼ਿਸ਼ ਲਈ ਸਤਿਗੁਰੂ ਪਾਸ ਜੋਦੜੀ ਕਰਾਂਗੇ ਜਿਨ੍ਹਾਂ ਨਾਲ ਪਿਆਰੇ ਦੇ ਸਾਨੂੰ ਵੀ ਦਰਸ਼ਨ ਦੀਦਾਰ ਨਸੀਬ ਹੋਣ -

***ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ॥***
***ਪੰਨਾ - 577***

ਗੁਰੂ ਕ੍ਰਿਪਾ ਸਦਕਾ ਇਸ ਮਹਾਨ ਸੰਤ ਸਭਾ ਸਤਿ ਸੰਗਤਿ ਵਿਚ ਅਸੀਂ ਵੀ ਇਹ ਆਸ਼ਾ ਲੈ ਕੇ ਆਵਾਂਗੇ ਕਿ ਸਾਡੇ ਸਰੀਰ-ਮਨ-ਚੋਲੇ ਵੀ ਮਜੀਠੇ ਰੰਗ ਵਿਚ ਰੰਗੇ ਜਾਣ ਤਾ ਕਿ ਕੰਤ ਮਿਲ ਜਾਵੇ ਅਤੇ ਜੀਵਨ ਸਫਲ ਹੋ ਜਾਵੇ। ***(ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੇ ਪਾਸਿ)***

ਨਾਮ ਰੰਗ ਲਗ ਜਾਵੇ ਅਤੇ ਵਡਭਾਗੀ ਬਣ ਜਾਈਏ।

***ਲਾਲ ਰੰਗੁ ਤਿਸ ਕਉ ਲਗਾ ਜਿਸ ਕੇ ਵਡਭਾਗਾ॥***
***ਪੰਨਾ - 808***

ਐਸੀ ਹੀ ਸਤਿਗੁਰਾਂ ਦੀ ਬਖਸ਼ਿਸ਼ ਹੈ, ਐਸੀ ਹੀ ਮਹਾਂਪੁਰਸ਼ਾਂ ਦੀ ਅਸੀਸ ਹੈ, ਐਸਾ ਹੀ ਆਤਮ ਮਾਰਗ ਦਾ ਆਦਰਸ਼ ਹੈ। ਤੁਸੀਂ ਗੁਰ ਸੰਗਤ ਦੇ ਦਰਸ਼ਨ ਕਰੋਗੇ ਅਤੇ ਸੰਗਤ ਨੂੰ ਆਪਣੇ ਦਰਸ਼ਨ ਦੇ ਕੇ ਨਿਹਾਲ ਕਰੋਗੇ।

ਅਸਾਡੀ ਆਸਾ ਹੈ -

***ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ॥***
***ਪੰਨਾ - 1424***

***ਡਾ. ਜਗਜੀਤ ਸਿੰਘ***

**LLLLLL**

# ਸਮਰਪਣ – ਪਰਮ ਸੁੱਖ

***ਸੰਤ ਕਲਿਆਣਦਾਸ ਸਿੰਘ ਜੀ***
***ਅਨੰਦਪੁਰ ਸਾਹਿਬ***

ਦੋ ਮਾਰਗ ਹਨ ਦੇਹ ਅਧਿਆਸ ਤੋਂ ਉਪਰ ਹੋ ਕੇ ਸਾਕਸ਼ੀ ਭਾਵ ਨੂੰ ਪ੍ਰਾਪਤ ਹੋਣ ਦੇ।

ਪਹਿਲਾ 'ਕੀਟੀ ਮਾਰਗ' ਦੂਜਾ ਬਿਹੰਗਮ ਮਾਰਗ। ਕੀਟੀ ਮਾਰਗ ਹੈ – ਕੀੜੀ ਦੀ ਤਰ੍ਹਾਂ ਕਿਸੇ ਰੁਖ ਤੇ ਹੌਲੀ ਹੌਲੀ ਮਸਤ, ਧੀਮੀ ਚਾਲ ਨਾਲ ਚੜ੍ਹਨਾ ਅਤੇ ਸਿਖਰ ਪਹੁੰਚਣਾ। ਉਹ ਜੜ੍ਹਾਂ ਕੋਲੋਂ ਚੱਲ ਕੇ ਤਨੇ ਤੇ ਟਾਹਣਾ ਤੇ ਫੇਰ ਟਾਹਣੀਆਂ ਤੇ ਪਹੁੰਚਦੀ ਹੈ, ਫੇਰ ਸਿਖਰ ਪੱਤਿਆਂ ਤੇ ਪਹੁੰਚਦੀ ਹੈ। ਇਸ ਨੂੰ ਸਮਾਂ ਤਾਂ ਵਧੇਰੇ ਲਗਦਾ ਹੈ, ਪਰੰਤੂ ਸੈਰ ਸਪਾਟਾ ਕਰਦੀ ਜਾਵੇਗੀ ਅਤੇ ਰਾਹ ਦੇ ਸਾਰੇ ਦ੍ਰਿਸ਼ ਨਜ਼ਾਰੇ ਕਰਦੀ ਜਾਵੇਗੀ। ਇਹ ਹੈ ਕੀਟੀ (ਕੀੜੀ) ਮਾਰਗ।

ਬਿਹੰਗਮ (ਪੰਛੀ) ਨੇ ਵੀ ਉਸ ਬ੍ਰਿਖ ਦੇ ਸਿਖਰ ਤੇ ਪਹੁੰਚਣਾ ਹੈ। ਕੋਈ ਦੇਰ ਵੀ ਨਹੀਂ ਲੱਗੇਗੀ।

'ਕੀਟੀ ਮਾਰਗ' ਨਾਮ ਅਭਿਆਸ (ਸਿਮਰਨ) ਹੈ। ਛੋਟੇ ਛੋਟੇ ਪੈਰਾਂ ਵਾਲੀ ਕੀੜੀ ਸ੍ਵਾਸ ਸ੍ਵਾਸ ਉਠਦਿਆਂ ਬਹਿੰਦਿਆਂ ਚਲਦਿਆਂ ਫਿਰਦਿਆਂ ਸੌਂਦਿਆਂ ਜਾਗਦਿਆਂ, ਕਾਰ ਵਿਹਾਰ ਕਰਦਿਆਂ, ਨਿੱਤ ਦੇ ਨਾਮ ਅਭਿਆਸ ਦੇ ਪੈਰਾਂ ਨਾਲ, ਸੁਰਤਿ ਨਾਲ ਖੰਡਾਂ ਬ੍ਰਹਿਮੰਡਾਂ ਦੀ ਸੈਰ ਕਰਦੀ ਹੋਈ, ਸਹਿਜ ਅਵਸਥਾ ਨੂੰ ਪ੍ਰਾਪਤ ਹੁੰਦੀ ਹੋਈ, ਸਹੰਸਰਾਰ ਦੇ ਸਿਖਰ ਤੇ ਪਹੁੰਚ ਜਾਂਦੀ ਹੈ।

ਫੇਰ ਭਗਤੀ+ਗਿਆਨ ਪ੍ਰਾਪਤ ਹੋ ਕੇ, ਅਸਲੀ 'ਬ੍ਰਹਮਅਸਮੀ' ਅਹੰ ਰਹਿਤ, ਮੈਂ ਰਹਿਤ ਵਿਆਪਕ ਬ੍ਰਹਮ ਵੇਖਦਾ ਹੈ। ਅਮਲੀ ਰੂਪ ਵਿਚ ਅਵਸਥਾ ਨੂੰ ਪ੍ਰਾਪਤ ਹੁੰਦਾ ਹੈ –

***ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥***
***ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥***
***ਪੰਨਾ – 846***

ਬ੍ਰਹਮ ਹੀ ਵੇਖਦਾ ਹੈ, ਬ੍ਰਹਮ ਹੀ ਸੁਣਦਾ ਹੈ, ਬ੍ਰਹਮ ਹੀ ਵਖਾਣਦਾ ਹੈ।

***ਨੀਚੇ ਲੋਇਨ ਕਿਉ ਕਰਉ ਸਭ ਘਟ ਦੇਖਉ ਪੀਉ॥***
***ਪੰਨਾ – 1377***

ਬਿਹੰਗਮ ਮਾਰਗ – ਜਗਿਆਸੂ ਪੰਛੀ (ਮਨ) ਪ੍ਰੀਤ ਤੇ ਪ੍ਰਤੀਤ, ਸੱਚੀ ਸ਼ਰਧਾ, ਪ੍ਰਤੀਤ (ਭਰੋਸਾ, ਯਕੀਨ, ਵਿਸ਼ਵਾਸ਼) ਦੇ ਨਰੋਏ ਖੰਭਾਂ ਨਾਲ ਸਮਰਪਣ ਰੂਪੀ ਸਿਖਰ ਨੂੰ ਪ੍ਰਾਪਤ ਹੋ ਜਾਂਦਾ ਹੈ। ਅੰਦਰ ਦਿਬਯ ਜੋਤ ਪ੍ਰਕਾਸ਼ਵਾਨ ਹੋ ਜਾਂਦੀ ਹੈ। ਗੁਰੂ ਨਾਨਕ ਇਕਮਿਕ ਹੋ ਜਾਂਦਾ ਹੈ। ਜੋ ਬੋਲਦਾ ਹੈ ਗੁਰੂ ਹੀ ਬੋਲਦਾ ਹੈ। ਗੁਰੂ ਹੀ ਵੇਖਦਾ ਹੈ। ਹੁਕਮ ਨੂੰ ਬੁੱਝ ਲੈਂਦਾ ਹੈ। ਮੈਂ ਕਹਿਣੋਂ ਹਟ ਜਾਂਦਾ ਹੈ।

***ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥***
***ਪੰਨਾ – 1***

'ਹਉਂ' ਮੈਂ ਖਤਮ ਹੋ ਜਾਂਦੀ ਹੈ। ਦੂਈ ਦਾ ਅੰਤ ਹੋ ਕੇ ਏਕਤਾ ਭਾਵ ਨੂੰ ਪ੍ਰਾਪਤ ਹੋ ਜਾਂਦਾ ਹੈ।

ਸਮਰਪਣ ਮਾਰਗ ਬਿਖਮ ਹੈ, ਪਰੰਤੂ ਛੋਟਾ ਹੈ। ਸਿਮਰਨ ਤੇ ਨਾਮ ਕਮਾਈ ਸਮਰਪਣ ਵਾਲਾ ਹੀ ਕਰੇਗਾ। ਅਵਸ਼ਯ ਕਰੇਗਾ, ਆਪਣੇ ਪੁਰਸ਼ਾਰਥ, ਆਪਣੇ ਅਹੰ ਨਾਲ, ਬਲਕਿ ਗੁਰੂ ਕ੍ਰਿਪਾ ਦੁਆਰਾ ਸੁਭਾਵਿਕ ਹੀ ਉਪਲਬਧੀ ਹੋਵੇਗੀ।

ਨਾਮ ਕਮਾਈ ਅਤੇ ਗੁਰੂ ਦੀ ਸੇਵਾ ਬਿਨਾਂ ਕੇਵਲ ਕਥਨੀ ਮਾਤਰ ਗ੍ਰੰਥ ਗਿਆਨ – ਧਿਆਨ, ਫੋਕਟ ਗਿਆਨ ਪਖੰਡ ਹੀ ਹੋ ਨਿਬੜੇਗਾ।

ਕਿਸੇ ਮਾਰਗ ਦੇ ਨਕਸ਼ੇ ਹੁੰਦੇ ਹਨ – ਮੰਜ਼ਲ ਦੇ ਨਕਸ਼ੇ ਹੁੰਦੇ ਹਨ। ਮੰਜ਼ਲ ਤੇ ਪਹੁੰਚਣਾ ਹੈ ਨਕਸ਼ਾ ਕੋਲ ਹੈ, ਜਿਥੇ ਭਰਮ ਪਿਆ, ਨਕਸ਼ਾ ਖੋਲ੍ਹ ਕੇ ਵੇਖ ਲਿਆ ਤੇ ਫੇਰ ਚਲ ਪਏ, ਫੇਰ ਭੁਲੇਖਾ ਲੱਗਾ ਫੇਰ ਖੋਲ੍ਹ ਕੇ ਵੇਖ ਲਿਆ, ਮੰਜ਼ਲ ਤੇ ਪਹੁੰਚਣ ਲਈ ਮਾਰਗ ਤੇ ਚਲਣਾ ਜਾਰੀ ਰੱਖਿਆ, ਚਲਦਿਆਂ ਚਲਦਿਆਂ ਮੰਜ਼ਲ ਤੇ ਅਪੜ ਜਾਈਦਾ ਹੈ। ਘਰ ਬੈਠ ਕੇ ਸਵੇਰੇ ਸ਼ਾਮ ਨਕਸ਼ਾ ਫਰੋਲ ਕੇ ਵੇਖੀ ਜਾਵੇ, ਦਿਨ ਵਿਚ ਵੀ ਪੰਜ ਸੱਤ ਵਾਰ ਨਕਸ਼ੇ ਵੇਖ ਲਵੇ, ਵਾਟੇ ਪਵੇ ਨਾ, ਮਾਰਗ ਅਪਨਾਵੇ ਨਾ, ਮੰਜ਼ਲ ਤੇ ਕਿਵੇਂ ਅਪੜੇਗਾ। ਸਾਰੀ ਦੁਨੀਆਂ ਦੇ ਨਕਸ਼ੇ ਘੋਖ ਲਵੇ, ਰੂਏ ਜ਼ਮੀਨ ਦਾ ਗਿਆਨ ਹੋ ਜਾਵੇ, ਕਿਤੇ ਅਪੜਿਆ ਤਾਂ ਨਹੀਂ।

ਗਿਆਨ ਦੇ ਗ੍ਰੰਥ ਆਤਮ ਮੰਜ਼ਲ ਦੇ ਨਕਸ਼ੇ ਹਨ, ਕੇਵਲ ਇਨ੍ਹਾਂ ਦਾ ਅਧਿਅਨ ਕਰੀ ਜਾਣ ਨਾਲ ਸਫਰ ਨਹੀਂ ਮੁਕਣਾ, ਜੇ ਕਿਸੇ ਸਿਆਣੇ ਸਮਝਦਾਰ (ਜਿਸ ਨੇ ਇਹ ਮਾਰਗ ਆਪਣੇ ਪੈਰਾਂ ਨਾਲ ਨਾਪਿਆ ਹੋਵੇ, ਅੱਖੀਂ ਡਿੱਠਾ ਹੋਵੇ) ਤੋਂ ਮਾਰਗ ਸਮਝ ਕੇ ਚੱਲ ਪਵੇ ਤਾਂ ਉਸ ਨੂੰ ਕਿਸੇ ਨਕਸ਼ੇ ਦੀ ਲੋੜ ਨਹੀਂ, ਉਹ ਸਿਆਣੇ ਦੇ ਸਮਝਾਏ ਅਤੇ ਦੱਸੇ ਮਾਰਗ ਤੇ ਕਮਰ ਕਸਾ ਕਰਕੇ ਚਲਿਆ ਚਲੇ, ਚਲਿਆ ਚਲੇ ਤਾਂ ਆਪਣੀ ਮੰਜ਼ਲ ਤੇ ਅਚੂਕ ਹੀ ਪਹੁੰਚ ਜਾਂਦਾ ਹੈ। ਸਿਆਣੇ (ਗੁਰੂ) ਦਾ ਰਾਹੇ ਪਾਇਆ ਰਾਹੀ ਬਿਨਾਂ ਭੁੱਲਿਆਂ ਚੁਕਿਆਂ ਸਹਿਜੇ ਅਪੜ ਜਾਂਦਾ ਹੈ। ਨਕਸ਼ਿਆਂ ਵਾਲਾ ਟੱਪਲਾ ਖਾ ਜਾਂਦਾ ਹੈ।

ਲੋਕੀਂ ਮਾਰਗ ਨਹੀਂ ਚਲ ਰਹੇ, ਪੈਂਡਾ ਨਹੀਂ ਕਰਦੇ, ਪ੍ਰੀਸ਼ਰਮ ਨਹੀਂ ਕਰਦੇ, ਨਕਸ਼ੇ ਢੋ ਰਹੇ ਹਨ, ਨਕਸ਼ਿਆਂ ਦੇ ਮੁਰੀਦ ਬਣ ਕੇ ਰਹਿ ਗਏ ਹਨ। ਨਕਸ਼ੇ ਵੀ ਕਿਸੇ ਨਕਸ਼ਾ ਨਵੀਸ ਕੋਲੋਂ ਸਮਝਣੇ ਪੈਂਦੇ ਹਨ, ਕਈ ਵਾਰ ਆਪਣੇ ਆਪ ਸਮਝ ਨਹੀਂ ਆਉਂਦੇ।

ਨਕਸ਼ੇ (ਗ੍ਰੰਥ) ਵੀ ਕਿਸੇ ਮਾਹਰ ਨਕਸ਼ਾ ਨਵੀਸ (ਸੰਤ ਗੁਰੂ ਜਾਂ ਮਹਾਂਪੁਰਸ਼ਾਂ) ਨੇ ਹੀ ਬਣਾਏ ਹਨ। ਇਨ੍ਹਾਂ ਦਾ ਕੋਈ ਦੋਸ਼ ਨਹੀਂ, ਜੇ ਇਨ੍ਹਾਂ ਤੋਂ ਸਹੀ ਸੇਧ (ਗਾਈਡੈਂਸ) ਨਾ ਲਈ

ਜਾਵੇ ਅਤੇ ਕੰਮ ਹੀ (ਸਫਰ) ਨਾ ਕੀਤਾ ਜਾਵੇ ਤਾਂ ਨਕਸ਼ਿਆਂ ਦਾ ਕੀ ਕਸੂਰ –

***ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ॥***
***ਪੰਨਾ – 1350***

ਕੇਵਲ ਨਕਸ਼ੇ ਪੜ੍ਹ ਕੇ ਅਮਰੀਕਾ, ਕੈਨੇਡਾ ਦਾ ਯਾਤਰੂ ਨਹੀਂ ਕਹਾ ਸਕਦਾ, ਅਰਬ ਦਾ ਨਕਸ਼ਾ ਪੜ੍ਹ ਕੇ ਮੱਕੇ ਦਾ ਹਾਜ਼ੀ ਨਹੀਂ ਬਣ ਸਕਦਾ, ਝੂਠ ਬੋਲਦਾ ਹੈ ਮੈਂ ਮੱਕਾ ਸ਼ਰੀਫ ਪਹੁੰਚ ਗਿਆ। ਵੇਦਾਂਤ ਵਿਦਿਆ ਦੇ ਗ੍ਰੰਥ (ਨਕਸ਼ੇ) ਤੇ ਗਿਆਨ ਮਾਰਗ ਦੀਆਂ ਸੱਤ ਭੂਮਿਕਾਂ (ਪੜਾ) ਅੰਕਿਤ ਹਨ, ਆਤਮ ਸਰੂਪ ਮੰਜ਼ਲ ਦਾ ਪੂਰਾ ਨਕਸ਼ਾ ਹੈ।

1. ਸ਼ੁਭ ਇੱਛਾ 2. ਸੁਵਿਚਾਰਨਾ 3. ਤਨਮਾਨਸਾ 4. ਸਤ੍ਵਾਪਤੀ 5. ਅਸੰਸਕਤੀ 6. ਪਦਾਰਥ ਅਭਾਵਨੀ 7. ਤੁਰੀਆ

1. ਸ਼ੁਭ ਇੱਛਾ, ਸੰਤਾਂ ਨੂੰ ਮਿਲਣ ਨੂੰ ਚਿੱਤ ਕਰੇ, ਧਰਮ ਅਸਥਾਨਾਂ 'ਚ ਜਾਣ ਨੂੰ ਜੀ ਕਰੇ, ਸੇਵਾ ਕਰਨ ਨੂੰ ਜੀਅ ਕਰੇ। ਸੋਸ਼ਲ ਵਰਕ ਕਰੇ, ਦੂਸਰੇ ਦਾ ਭਲਾ ਸੋਚੇ, ਬੁਰੇ ਕੰਮਾਂ ਤੋਂ ਨਫਰਤ ਹੋ ਜਾਵੇ। ਭਜਨ ਬਾਣੀ ਨੂੰ ਜੀਅ ਕਰੇ। ਕਥਾ ਕੀਰਤਨ ਸੁਣਨ ਦੀ ਰੁਚੀ ਵਧੇ ਆਦਿਕ ਸ਼ੁਭ ਇਛਾਵਾਂ ਜਾਗਣ, ਆਤਮ ਮਾਰਗ ਦੀ ਪਹਿਲੀ ਭੂਮਿਕਾ (ਪੜਾ) ਹੈ।

2. ਸੁਵਿਚਾਰਨਾ – ਪ੍ਰਮਾਤਮਾ ਕਿਵੇਂ ਮਿਲੇ, ਮੈਂ ਕੌਣ ਹਾਂ, ਸਰੀਰ ਕੀ ਹੈ, ਮ੍ਰਿਤੂ ਕੀ ਹੈ, ਜੀਵਨ ਕੀ ਹੈ, ਗੁਰੂ ਕਿਵੇਂ ਮਿਲੇ, ਸਿਮਰਨ ਕਿਵੇਂ ਕਰਾਂ, ਮਹਾਂਪੁਰਖਾਂ ਦੀ ਢੂੰਡ, ਗੁਰੂ ਦੀ ਢੂੰਡ ਇਤਿਆਦਿਕ ਵਿਚਾਰਾਂ ਵਿਚ ਲੀਨ ਰਹਿਣਾ ਅਤੇ ਜਗਤ ਭੋਗਾਂ ਤੋਂ ਉਪਰਾਮਤਾ ਦੂਜੀ ਭੂਮਿਕਾ ਹੈ।

3. ਤਨ ਮਾਨਸਾ – ਗੁਰੂ ਦਾ ਮਿਲਾਪ, ਗੁਰੂ ਨੂੰ ਸਮਰਪਣ, ਨਾਮ ਅਭਿਆਸ, ਤਨ ਅਤੇ ਆਤਮਾ ਨੂੰ ਭਿੰਨ ਭਿੰਨ ਪ੍ਰਤੀਤ ਕਰਨਾ, ਤਨ ਅਭਿਆਸ ਮਿਟਾ ਕੇ ਗੁਰ ਸੇਵਾ ਤੇ ਨਾਮ ਸਿਮਰਨ, ਧਿਆਨ ਅਭਿਆਸ ਵਿਚ ਪ੍ਰਵਿਰਤੀ ਤੀਜੀ ਭੂਮਿਕਾ ਹੈ।

4. ਸਤ੍ਵਾਪਤੀ – ਮਨ ਦਾ ਆਪਣੇ ਸਰੂਪ ਵਿਚ ਸਥਿਤ ਹੋਣ ਲਗ ਜਾਣਾ। ਧਿਆਨ ਪਰਪੱਕ ਹੋਣਾ, ਇਕਾਗਰਤਾ ਪ੍ਰਾਪਤ ਹੋ ਜਾਣੀ। ਮਨ ਜੁੜ ਜਾਣਾ, ਸ਼ਬਦ ਜਾਗ ਜਾਣਾ, ਆਪਣੇ ਆਤਮ ਸਰੂਪ ਦੀ ਲਖਤਾ ਹੋ ਜਾਣੀ।

5. ਅਸੰਸਕਤੀ – ਇਸ ਭੂਮਿਕਾ ਵਿਚ ਹੀ ਰਹਿ ਕੇ ਗੁਰੂ ਗਿਆਨ ਉਪਦੇਸ਼ ਦਿੰਦੇ ਹਨ, ਇਸ ਭੂਮਿਕਾ ਤਕ ਹੀ ਸੰਤ ਫਕੀਰ ਦਾਨੇ ਕਹਾਉਂਦੇ ਹਨ, ਭਾਵੇਂ ਗੁਰੂ ਛੇਵੀਂ ਤੇ ਸਤਵੀਂ ਭੂਮਿਕਾ ਦੇ ਮਾਲਕ ਹੁੰਦੇ ਹਨ ਲੇਕਿਨ ਉਨ੍ਹਾਂ ਤੋਂ ਨੀਚੇ ਪੰਜਵੀਂ ਅਸੰਸਕਤੀ ਭੂਮਿਕਾ ਵਿਚ ਰਹਿ ਕੇ ਉਪਦੇਸ਼ ਕਰਦੇ ਹਨ, ਗੁਰਮੁਖ ਤਾਂ ਪੰਜਵੀਂ ਭੂਮਕਾ ਵਿਚ ਹੀ ਰਹਿੰਦੇ ਹਨ। ਅੰਦਰੋਂ ਬਾਹਰੋਂ ਸਹਿਜ ਅਵਸਥਾ ਤੇ ਸੋਝੀ ਰਹਿੰਦੀ ਹੈ।

6. ਪਦਾਰਥ ਅਭਾਵਨੀ – ਸਰੀਰ ਦੀ ਹੋਸ਼ ਤੋਂ ਉਪਰ ਹੋ ਜਾਣਾ, ਬਿਰਤੀ ਇਤਨੀ ਯੋਗਾਰੂੜ੍ਹ ਹੋ ਜਾਣੀ ਕਿ ਦੇਹ ਦਾ ਪਤਾ ਹੀ ਨਾ ਰਹਿਣਾ, ਨੰਗਾ-ਕੱਜਿਆ, ਗਰਮੀ-ਸਰਦੀ, ਭੁੱਖ-ਪਿਆਸ, ਬਿਸਤਰ-ਧਰਤੀ ਸਭ ਬਰਾਬਰ, ਅਵਧੂਤ ਬਿਰਤ ਹੋ ਜਾਣਾ। ਸੁਰਤਿ ਚੜ੍ਹੀ ਰਹਿਣੀ, ਕਿਸੇ ਵੇਲੇ ਵੀ ਥੱਲੇ ਨਾ ਆਉਣੀ, ਪਦਾਰਥ ਅਭਾਵਨੀ ਛੇਵੀਂ ਭੂਮਿਕਾ ਹੈ।

7. ਤੁਰੀਆ – ਇਸ ਵਿਚ ਅਖੰਡ ਸਮਾਧੀ ਲਗ ਜਾਂਦੀ ਹੈ। ਸੁਰਤਿ ਥੱਲੇ ਨਾ ਆ ਕੇ ਬ੍ਰਹਿਮਾਂਡ (ਤਾਲੂਆ) ਫੋੜ ਕੇ ਨਿਕਲ ਜਾਂਦੀ ਹੈ। ਫੇਰ ਸਰੀਰ ਨਹੀਂ ਰਹਿੰਦਾ। ਬ੍ਰਹਮਲੀਨ ਹੋ ਜਾਂਦਾ ਹੈ। ਤੁਰੀਆ ਅਵਸਥਾ ਪ੍ਰਾਪਤ ਹੋਣ ਤੋਂ ਬਾਅਦ ਸਰੀਰ ਬਹੁਤ ਦੇਰ ਨਹੀਂ ਰਹਿੰਦਾ।

ਇਨ੍ਹਾਂ ਨਕਸ਼ਿਆਂ ਦਾ ਕੇਵਲ ਫੋਕਾ ਗਿਆਨ ਕਮਾਈ ਤੋਂ ਬਿਨਾਂ ਡਿੰਭ ਦਾ ਰੂਪ ਧਾਰ ਲੈਂਦਾ ਹੈ। ਯਥਾਰਥ ਗਿਆਨ ਤਾਂ ਪੁਰਸ਼ਾਰਥ (ਉਦਮ) ਨਾਲ ਹੋਣਾ ਹੈ। ਇਕ ਛੇਵੀਂ ਭੂਮਿਕਾ ਦੇ ਨਕਸ਼ਾ ਢੋਊ ਮਹਾਤਮਾ ਦੀ ਛੇਵੀਂ ਭੂਮਿਕਾ ਕਿਸ ਤਰ੍ਹਾਂ ਪਖੰਡ ਵਿਚ ਪਰਿਵਰਤਿਤ ਹੋਈ।

ਕੋਈ ਪੰਜਾਹ ਸਾਲ ਤੋਂ ਵੱਧ ਸਮੇਂ ਦੀ ਗੱਲ ਹੈ, ਪਟਿਆਲੇ ਦੀ ਰਿਆਸਤ ਵਿਚ ਬਨੂੜ ਦੇ ਲਾਗੇ ਇਕ ਸੰਤ ਪ੍ਰਗਟ ਹੋਏ, ਉਹ ਛੇਵੀਂ ਭੂਮਿਕਾ ਵਿਚ ਅਪੜੇ ਹੋਏ ਸਨ। ਇਤਨੀ ਬ੍ਰਿਤ ਚੜ੍ਹੀ ਸੀ ਕਿ ਕਪੜੇ ਪਾਉਣ ਦੀ ਹੋਸ਼ ਨਹੀਂ ਸੀ। ਜੇ ਕੋਈ ਪਹਿਨਾਅ ਦਿੰਦਾ ਤਾਂ ਵਿਦੇਸ਼ੀ ਵਾਲੇ ਬਾਬਾ ਬੀਰਮ ਦਾਸ ਜੀ ਵਾਂਗੂੰ ਪਾੜ ਕੇ ਲੀਰੋ ਲੀਰ ਕਰ ਦਿੰਦੇ। ਆਪਣੇ ਹੱਥ ਨਾਲ ਕੁਝ ਨਹੀਂ ਸੀ ਖਾਂਦੇ। ਹਰ ਵੇਲੇ ਸੁਰਤਿ ਯੋਗਾਰੂੜ੍ਹ ਰਹਿੰਦੀ ਸੀ। ਜਿਥੇ ਮਰਜ਼ੀ ਟੱਟੀ ਪਿਸ਼ਾਬ ਹੋ ਜਾਂਦਾ, ਸਰਦੀ ਗਰਮੀ ਦਾ ਕੋਈ ਗਿਆਨ ਨਹੀਂ ਸੀ, ਕੰਬਲ ਵੀ ਕੋਈ ਪ੍ਰੇਮੀ ਓਢਾਂਦੇ ਸਨ, ਅਲਫ ਨੰਗੇ ਰਹਿੰਦੇ ਸਨ। ਕੁਪੀਨ ਤਕ ਵੀ ਧਾਰਨ ਨਹੀਂ ਕਰਦੇ ਸਨ, ਛੇਵੀਂ ਭੂਮਿਕਾ ਪਦਾਰਥ ਅਭਾਵਨੀ ਨੂੰ ਪ੍ਰਾਪਤ ਸਨ, ਅਵਧੂਤ ਸਨ।

ਦੂਰ ਦੂਰ ਤੋਂ ਸੰਗਤਾਂ ਦਰਸ਼ਨਾਂ ਨੂੰ ਆਉਂਦੀਆਂ, ਸ਼ਰਧਾਲੂਆਂ ਨੇ ਲੰਗਰ ਲਾ ਰੱਖੇ ਸਨ, ਦਰਸ਼ਨ ਕਰਨ ਵਾਲਿਆਂ ਦੀ ਭੀੜ ਲੱਗੀ ਰਹਿੰਦੀ। ਪ੍ਰਬੰਧਕ ਵਾਰੀ ਨਾਲ ਦਰਸ਼ਨ ਕਰਾਂਦੇ, ਫਲਾਂ ਪਦਾਰਥਾਂ ਦੇ ਢੇਰ ਲੱਗੇ ਰਹਿੰਦੇ। ਮਾਇਆ ਵੀ ਬਹੁਤ ਚੜ੍ਹ ਰਹੀ ਸੀ।

ਮਹਾਤਮਾ ਜੀ ਆਪਣੇ ਹੱਥਾਂ ਨਾਲ ਤਾਂ ਕੁਝ ਖਾਂਦੇ ਪੀਂਦੇ ਨਹੀਂ ਸਨ, ਹਰ ਮਾਈ ਭਾਈ ਦੀ ਸ਼ਰਧਾ ਹੁੰਦੀ ਕਿ ਮੇਰੇ ਹੱਥ ਨਾਲ ਕੁਝ ਛਕਣ, ਮੇਰੇ ਹੱਥ ਨਾਲ ਕੁਝ ਛਕਣ।

ਦਿਨੋ ਦਿਨ ਭੀੜ ਵਧਦੀ ਚਲੀ ਗਈ। ਸ਼ਰਧਾਲੂਆਂ ਨੇ ਕਨਾਤਾਂ ਲਾ ਕੇ ਪੜਦਾ ਕਰ ਦਿਤਾ ਤਾਂ ਕਿ ਕੋਈ ਬੇਅਦਬੀ ਨਾ ਕਰ ਸਕੇ, ਇਕ ਇਕ ਨੂੰ ਨੰਬਰ ਵਾਰ ਦਰਸ਼ਨ ਕਰਾਉਂਦੇ।

ਮਾਇਆ ਦੇ ਢੇਰ ਲਗ ਗਏ। ਚੜ੍ਹਾਵਾ ਵੀ ਚੜ੍ਹੀ ਜਾਂਦਾ ਤੇ ਸਾਂਭਣ ਵਾਲੇ ਵੀ ਸਾਂਭੀ ਜਾਂਦੇ। ਕਈ ਨਲਕੇ ਲਗ ਗਏ, ਕਈ ਝੁੱਗੀਆਂ ਵੀ ਬਣ ਗਈਆਂ। ਪਰ ਸੰਤ ਜੀ ਝੁੱਗੀ ਵਿਚ ਨਾ ਬਹਿੰਦੇ, ਰੜੇ ਬੈਠਦੇ, ਸ਼ਰਧਾਲੂ ਕਪੜੇ ਪਹਿਰਾਂਦੇ ਪਰ ਸੰਤ ਝੱਟ ਪਾੜ ਦਿੰਦੇ, ਲੀਰਾਂ ਲੀਰਾਂ ਕਰ ਛੱਡਦੇ।

ਹੌਲੀ ਹੌਲੀ ਮਸ਼ਹੂਰੀ ਵਧਦੀ ਗਈ। ਖਲਕਤ ਵੀ ਵਧਦੀ

ਗਈ। ਆਮ ਲੋਕਾਂ ਦੇ ਨਾਲ ਅਹਿਲਕਾਰ ਅਫਸਰ ਵੀ ਆਉਣ ਲੱਗੇ। ਰਾਜ ਘਰਾਣੇ ਦੇ ਅਫਸਰ ਤੇ ਨੌਕਰ ਤਬਕਾ ਵੀ ਆਉਣ ਲੱਗਿਆ।

ਮਹਾਰਾਜਾ ਭੁਪਿੰਦਰ ਸਿੰਘ ਦੀ ਵੱਡੀ ਰਾਣੀ ਨੂੰ ਵੀ ਪਤਾ ਲੱਗਿਆ ਕਿ ਮੇਰੇ ਰਾਜ ਵਿਚ ਬ੍ਰਹਮਗਿਆਨੀ ਵਿਦੇਹ ਅਵਧੂਤ ਰਹਿੰਦੇ ਹਨ। ਅਮਲਾ ਫੈਲਾ ਤੇ ਰਖਿਅਕ ਅੱਠ ਘੋੜਿਆਂ ਦੀ ਟਮ ਟਮ ਵਿਚ ਸਵਾਰ ਹੋ ਕੇ ਆਈ। ਫਲਾਂ ਦੇ ਟੋਕਰੇ, ਮਠਿਆਈ ਤੇ ਪਦਾਰਥ ਭੇਟਾ ਕੀਤੇ। ਨੌਕਰਾਂ ਤੋਂ ਲੱਡੂਆਂ ਦੀ ਟੋਕਰੀ ਮੰਗਾ ਕੇ ਇਕ ਲੱਡੂ ਲਿਆ ਤੇ ਆਪਣੇ ਹੱਥ ਨਾਲ ਮਹਾਤਮਾ ਦੇ ਮੂੰਹ ਵਿਚ ਪਾਇਆ, ਮਹਾਤਮਾ ਨੇ ਚੱਬ ਲਿਆ, ਰਾਣੀ ਨੇ ਫੇਰ ਦੂਜਾ ਲਿਆ ਤੇ ਸੰਤਾਂ ਦੇ ਮੂੰਹ ਵਿਚ ਪਾਇਆ, ਸੰਤ ਨੇ ਲੱਡੂ ਖਾ ਲਿਆ, ਮਹਾਤਮਾ ਜੀ ਨੇ ਤਿੰਨ ਲੱਡੂ ਖਾ ਲਏ, ਜਦੋਂ ਰਾਣੀ ਨੇ ਚੌਥਾ ਲੱਡੂ ਚੁਕਿਆ ਤਾਂ ਮਹਾਤਮਾ ਜੀ ਨੇ ਅਚਾਨਕ ਇਕ ਦਮ ਵਿਸ਼ਟਾ ਅਤੇ ਮਲਮੂਤਰ ਨਾਲ ਥਾਂ ਗੰਦੀ ਕਰ ਦਿਤੀ। ਰਾਣੀ ਦੇ ਹੱਥੋਂ ਚੌਥਾ ਲੱਡੂ ਗਿਰ ਗਿਆ। ਉਹ ਮੂਤਰ ਨਾਲ ਲਗ ਕੇ ਗੰਦਾ ਹੋ ਗਿਆ। ਜਦੋਂ ਰਾਣੀ ਉਠਾ ਕੇ ਸੰਤਾਂ ਦੇ ਮੂੰਹ ਵਿਚ ਪਾਉਣ ਲੱਗੀ ਤਾਂ ਉਸ ਨੇ ਰਾਣੀ ਦਾ ਹੱਥ ਫੜ ਲਿਆ ਅਤੇ ਲੱਡੂ ਮੂੰਹ ਤਕ ਨਾ ਜਾਣ ਦਿਤਾ, ਉਸ ਵੇਲੇ ਰਾਣੀ ਨੇ ਨੌਕਰਾਂ ਨੂੰ ਕਿਹਾ ਕਿ ਇਹ ਪਾਖੰਡੀ ਹੈ। ਪਾਖੰਡ ਕਰਕੇ ਲੋਕਾਂ ਨੂੰ ਲੁਟਦਾ ਹੈ। ਗੁਰੂਆਂ ਨਾਲੋਂ ਉਚੀਆਂ ਅਵਸਥਾਵਾਂ ਤਾਂ ਕਿਸੇ ਦੀਆਂ ਵੀ ਨਹੀਂ ਸਨ ਪਰ ਉਨ੍ਹਾਂ ਨੇ ਤਾਂ ਮਰਿਆਦਾ ਨੂੰ ਪੂਰੀ ਤਰ੍ਹਾਂ ਕਾਇਮ ਰੱਖਿਆ। ਇਸ ਤਰ੍ਹਾਂ ਬੇਸੁਰਤ ਹੋ ਜਾਣਾ ਤੇ ਵਸਤਰ ਪਾੜ ਦੇਣੇ ਇਹ ਰੂਹਾਨੀਅਤ ਨਹੀਂ ਹੁੰਦੀ।

ਗੁਰੂ ਨਾਨਕ ਆਗਮਨ ਕਾਲ ਵਿਚ ਵੀ ਡਿੰਭ ਦਾ ਬੜਾ ਜ਼ੋਰ ਸੀ। ਗੁਰੂ ਜੀ ਨੇ ਭਟਕਿਆਂ ਨੂੰ ਸੁਮਾਰਗ ਪਾਇਆ, ਪਖੰਡੀਆਂ ਦੇ ਪੜਦੇ ਫਾਸ਼ ਕੀਤੇ। ਨਾਮ ਰਸੀਏ ਭਗਤਾਂ ਤੇ ਇਬਾਦਤ ਕਰਨ ਵਾਲੇ ਫਕੀਰਾਂ ਦਾ ਸਨਮਾਨ ਕੀਤਾ।

ਅੱਜਕਲ੍ਹ ਵੀ ਬਹੁਤ ਮਤ ਚਲ ਰਹੇ ਹਨ, ਘਰ ਘਰ ਪਰਮ ਗੁਰੂ ਬਣੇ ਬੈਠੇ ਹਨ।

***ਘਰ ਘਰ ਹੋਇ ਬਹੇਂਗੇ ਰਾਮਾ॥***
***ਤਿਨ ਤੇ ਕੋਈ ਨ ਸਰਹੈ ਕਾਮਾ॥***

ਆਪਣੇ ਆਪ ਨੂੰ ਤੁਰੀਆ ਦੇ ਮਾਲਕ ਦਸਦੇ ਹਨ, ਕੁਝ ਭਾੜੇ ਦੇ ਸੇਵਕ ਉਸਤਤੀਕਾਰ ਬਣਾ ਕੇ ਸੰਗਤ ਨੂੰ ਗੁਮਰਾਹ ਕਰਦੇ ਹਨ। ਭੋਲੇ ਜਗਿਆਸੂਆਂ ਨੂੰ ਪਤਾ ਨਹੀਂ ਲਗਦਾ, ਸਮਾਂ ਤੇ ਜੀਵਨ ਨਸ਼ਟ ਹੋ ਜਾਂਦਾ ਹੈ। ਕੁਰਾਹੇ ਪੈ ਜਾਂਦੇ ਹਨ, ਭਟਕ ਜਾਂਦੇ ਹਨ। ਵਾਪਸ ਮੁੜਨਾ ਮੁਸ਼ਕਿਲ ਹੋ ਜਾਂਦਾ ਹੈ। ਜਦੋਂ ਉਨ੍ਹਾਂ ਦਾ ਪਾਜ ਖੁਲ੍ਹਦਾ ਹੈ ਫਿਰ ਝੋਰਾ ਲਗਦਾ ਹੈ।

ਸੰਸਾਰ ਵਿਚ ਪ੍ਰਮਾਤਮਾ ਦੇ ਭੇਜੇ ਗੁਰੂ ਵਰੋਸਾਏ ਗੁਰਮੁਖ ਪਿਆਰੇ ਵੀ ਬਹੁਤ ਹਨ।

***ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ॥***
***ਪੰਨਾ – 517***

ਹੈਨ ਵਿਰਲੇ ਪਰ ਕਾਫੀ ਹਨ। ਉਨ੍ਹਾਂ ਦੀ ਸੰਗਤ ਕਰਨ ਨਾਲ –

***ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ॥***
***ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ॥***
***ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ॥***
***ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥***
***ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ॥***
***ਪੰਨਾ – 707***

***ਤਿਨ ਕੀ ਧੂਰਿ ਨਾਨਕੁ ਦਾਸੁ ਬਾਛੈ***
***ਜਿਨ ਹਰਿ ਨਾਮੁ ਰਿਦੈ ਪਰੋਈ॥ ਪੰਨਾ – 618***

ਤਿਨ੍ਹਾਂ ਦੀ ਸੰਗਤ ਨਾਲ, ਸਹੀ ਮਾਰਗ, ਨਾਮ ਬਾਣੀ ਦਾ ਪਿਆਰ ਹੰਗਤਾ ਰਹਿਤ ਹਲੇਮੀ, ਭਗਤੀ ਭਾਵਨਾ ਤੇ ਆਤਮ ਤੱਤ ਦੀ ਪ੍ਰਾਪਤੀ ਹੁੰਦੀ ਹੈ।

ਅਜਕਲ੍ਹ ਇਕ ਮਤ ਐਸਾ ਵੀ ਚਲਿਆ ਹੈ ਜੋ ਗੁਰਬਾਣੀ ਦੇ ਸਿਧਾਂਤਕ ਅਰਥਾਂ ਨੂੰ ਤੋੜ ਮਰੋੜ ਕੇ ਆਪਣੇ ਅਨੁਕੂਲ ਪੇਸ਼ ਕਰਦੇ ਹਨ, ਆਸਰਾ ਗੁਰਬਾਣੀ ਦਾ ਲੈਂਦੇ ਹਨ ਅਤੇ ਪੈਰੋਕਾਰ ਆਪਣੇ ਬਣਾਉਂਦੇ ਹਨ, ਗੁਰਬਾਣੀ ਨੂੰ ਮੰਨਦੇ ਨਹੀਂ। ਭੇਡ ਚਾਲ ਵਾਂਗ ਅਨੁਆਈ ਬਣ ਰਹੇ ਹਨ।

***ਜਗਤ ਕੀ ਭੇਡਾ ਚਾਲ ਹੈ, ਚਲਦੇ ਕੇ ਪਾਛੇ ਚਾਲੇ।***
***ਦੇਖੋ ਜਗਤ ਕੀ ਮੂੜ੍ਹਤਾ, ਪ੍ਰਮਾਰਥ ਨਾ ਸਮਾਲੇ।***

***ਕਬੀਰ ਜਿਹ ਮਾਰਗਿ ਪੰਡਿਤ ਗਏ ਪਾਛੈ ਪਰੀ ਬਹੀਰ॥***
***ਇਕ ਅਵਘਟ ਘਾਟੀ ਰਾਮ ਕੀ ਤਿਹ ਚੜਿ ਰਹਿਓ ਕਬੀਰ॥***
***ਪੰਨਾ – 1373***

ਜੇ ਇਕ ਭੇਡ ਖੂਹ ਵਿਚ ਗਿਰ ਜਾਵੇ ਤਾਂ ਸਾਰੀਆਂ ਹੀ ਭੇਡਾਂ ਇਕ ਦੂਜੀ ਦੇ ਪਿਛੇ ਖੂਹ ਵਿਚ ਗਿਰਦੀਆਂ ਚਲੀਆਂ ਜਾਂਦੀਆਂ ਹਨ। ਇਸੇ ਤਰ੍ਹਾਂ ਦੁਨੀਆਂ ਦਾ ਮਤ ਹੈ, ਜਿਧਰ ਨੂੰ ਰੁਖ ਹੋ ਗਿਆ, ਲਾਰੇ ਲੱਗੇ ਚਲੇ ਜਾਂਦੇ ਹਨ, ਕਿਸੇ ਕਿਸੇ ਨੂੰ ਪਰਖ ਕਰਨੀ ਆਉਂਦੀ ਹੈ, ਭੀੜ ਤੋਂ ਵਖਰਾ ਕੋਈ ਇਕ ਅੱਧਾ ਕਬੀਰ ਔਘਟ ਘਾਟੀ ਜਾਂਦਾ ਹੈ।

ਇਕ ਹੋਰ ਮਤ ਬੜੇ ਜ਼ੋਰਾਂ ਤੇ ਚਲ ਰਿਹਾ ਹੈ, ਉਹ ਨਾਮ ਸਿਮਰਨ ਤੇ ਸ਼ਬਦ ਸੁਰਤਿ ਮਾਰਗ ਦਾ ਯੋਗ ਮਾਰਗ ਦੱਸੀਦਾ ਹੈ। ਉਨ੍ਹਾਂ ਦੇ ਲੱਖਾਂ ਪੈਰੋਕਾਰ ਹਨ, ਤੁਸੀਂ ਉਨ੍ਹਾਂ ਵਿਚੋਂ ਕਿਸੇ ਨੂੰ ਵੀ ਛੇੜ ਕੇ ਵੇਖ ਲਵੋ, ਹਰ ਇਕ ਇਹੋ ਕਹੇਗਾ ਕਿ ਮੈਂ ਸੰਪੂਰਣ ਹਾਂ ਅਤੇ ਸਹੰਸਰਾਰ ਦੀ ਅਗਲੀ ਚੋਟੀ ਤੇ ਅਪੜਿਆ ਹਾਂ। ਮੇਰੇ ਅੰਦਰ ਅਨਹਦ ਵਾਜਿਆਂ ਦਾ ਸ਼ੋਰ ਮਚਿਆ ਹੋਇਆ ਹੈ, ਮੇਰੇ ਲਈ ਦਸਮ ਦੁਆਰ, ਸਦਰ ਬਜ਼ਾਰ ਦੀ ਤਰ੍ਹਾਂ ਹੈ, ਜਦੋਂ ਜੀਅ ਕਰੇ ਫਿਰ ਆਈਏ। ਕੰਨਾਂ ਵਿਚ ਜੋ ਬੀਡੇ ਬੋਲਣ ਵਰਗੀ ਟੀਂ ਟੀਂ ਦੀ ਅਵਾਜ਼ ਆਉਂਦੀ ਹੈ, ਉਹ ਖੂਨ ਦਾ ਸਰਕਟ ਚਲਾਉਣ ਵਾਲੀ 'ਸਮਾਨ' ਵਾਯੂ ਦੀ ਅਵਾਜ਼ ਹੈ, ਨੂੰ ਅਨਹਦ ਸ਼ਬਦ ਦੱਸੀ ਜਾਂਦੇ ਹਨ। ਤੁਹਾਨੂੰ ਉਨ੍ਹਾਂ ਦਾ ਕੋਈ ਬੰਦਾ ਐਸਾ ਨਹੀਂ ਮਿਲੇਗਾ ਜੋ ਦਸਮ ਦੁਆਰ ਨਾ ਪਹੁੰਚਿਆ ਹੋਵੇ। ਚਲੋ ਸਾਰੇ ਨਾਮ ਰੱਬ ਦੇ ਹਨ, ਤੁਸੀਂ ਜਪਦੇ ਵੀ ਹੋਵੋਗੇ, ਕਿਸੇ ਵਿਰਲੇ ਦਾ ਧਿਆਨ ਵੀ ਲਗ ਸਕਦਾ ਹੈ। ਅਸੀਂ ਸਾਰੇ

(ਬਾਕੀ ਪੰਨਾ 64 ਤੇ)

# ਅਬਿਨਾਸ਼ੀ ਜੋਤ

***ਸੰਤ ਵਰਿਆਮ ਸਿੰਘ ਜੀ***
***ਬਾਨੀ ਤੇ ਮੁਖੀ ਵਿ. ਗੁ. ਰੂ. ਮਿਸ਼ਨ।***

*(ਲੜੀ ਜੋੜਨ ਲਈ ਦੇਖੋ, ਸਤੰਬਰ ਅੰਕ, ਪੰਨਾ - 31)*

***ਧਾਰਨਾ - ਤੇਰੀ ਨਾਮ ਨੇ ਸਹਾਇਤਾ ਕਰਨੀ ਔਖੀ ਵੇਲਾ,***
***ਔਖੀ ਵੇਲਾ -2, 2.***
***ਨਾਮ ਨੇ ਸਹਾਇਤਾ ਕਰਨੀ ਤੇਰੀ -2, 2.***
***ਤੇਰੀ ਨਾਮ ਨੇ ਸਹਾਇਤਾ ਕਰਨੀ ... -2.***

***ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ॥***
***ਹਰਿ ਕਾ ਨਾਮੁ ਊਹਾ ਸੰਗਿ ਤੋਸਾ॥***
***ਜਿਹ ਪੈਡੈ ਮਹਾ ਅੰਧ ਗੁਬਾਰਾ॥***
***ਹਰਿ ਕਾ ਨਾਮੁ ਸੰਗਿ ਉਜੀਆਰਾ॥***
***ਜਹਾ ਪੰਥਿ ਤੇਰਾ ਕੋ ਨ ਸਿਞਾਨੂ॥***
***ਹਰਿ ਕਾ ਨਾਮੁ ਤਹ ਨਾਲਿ ਪਛਾਨੂ॥***
***ਜਹ ਮਹਾ ਭਇਆਨ ਤਪਤਿ ਬਹੁ ਘਾਮ॥***
***ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ॥***
***ਜਹਾ ਤ੍ਰਿਖਾ ਮਨ ਤੁਝੁ ਆਕਰਖੈ॥***
***ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ॥ ਪੰਨਾ-264***

***ਜਹ ਮਾਤ ਪਿਤਾ ਸੁਤ ਮੀਤ ਨ ਭਾਈ॥***
***ਮਨ ਊਹਾ ਨਾਮੁ ਤੇਰੈ ਸੰਗਿ ਸਹਾਈ॥***
***ਜਹ ਮਹਾ ਭਇਆਨ ਦੂਤ ਜਮ ਦਲੈ॥***
***ਤਹ ਕੇਵਲ ਨਾਮੁ ਸੰਗਿ ਤੇਰੈ ਚਲੈ॥***
***ਜਹ ਮੁਸਕਲ ਹੋਵੈ ਅਤਿ ਭਾਰੀ॥***
***ਹਰਿ ਕੋ ਨਾਮੁ ਖਿਨ ਮਾਹਿ ਉਧਾਰੀ॥ ਪੰਨਾ - 264***

***ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥***
***ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ॥***
***ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥***
***ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ॥***
***ਸਾਹਿਬੁ ਨਿਤਾਣਿਆ ਕਾ ਤਾਣੁ॥***
***ਆਇ ਨ ਜਾਈ ਥਿਰੁ ਸਦਾ ਗੁਰ ਸਬਦੀ ਸਚੁ ਜਾਣੁ॥***
***ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ॥***
***ਦਮੜਾ ਪਲੈ ਨ ਪਵੈ ਨਾ ਕੋ ਦੇਵੈ ਧੀਰ॥***
***ਸੁਆਰਥੁ ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ॥***
***ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ॥***
***ਪੰਨਾ - 70***

***ਧਾਰਨਾ- ਤੇਰੀ ਨਾਮ ਨੇ ਸਹਾਇਤਾ ਕਰਨੀ,***
***ਔਖੀ ਵੇਲਾ-ਔਖੀ ਵੇਲਾ, -2, 2.***

***ਬਾਬਾ ਏਹੁ ਲੇਖਾ ਲਿਖਿ ਜਾਣੁ॥***
***ਪੰਨਾ - 16***

ਐਸਾ ਲੇਖਾ ਲਿਖਣਾ ਸਿਖ ਲੈ। ਜਿਥੇ ਕਿਸੇ ਦਾ ਵੀ ਹੱਥ ਨਾ ਪਹੁੰਚਦਾ ਹੋਵੇ ਇਹ ਲੇਖਾ ਉਥੇ ਵੀ ਸਚਾ ਨਿਸ਼ਾਨ ਬਣ ਜਾਵੇ।

***ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ॥***
***ਪੰਨਾ - 16***

ਦਰਗਾਹ ਵਿਚ ਜਦੋਂ ਜੀਵ ਜਾਵੇ ਤਾਂ ਨਾਮ ਦੇ ਜਾਪ, ਕੀਤੇ ਹੋਏ ਸਤਿਸੰਗ, ਪਰਉਪਕਾਰ ਦੇ ਕੰਮ, ਸੇਵਾ ਕੀਤੇ ਦਾਨ ਦੇ ਲੇਖ ਗਵਾਹੀ ਦੇਣ। ਅਜਿਹੇ ਲੇਖ ਲਿਖਣ ਦੀ ਸੋਝੀ ਸੰਸਾਰ ਵਿਚ ਰਹਿੰਦਿਆਂ ਹੋਣੀ ਚਾਹੀਦੀ ਹੈ। ਜਦੋਂ ਧਰਮਰਾਜ ਲੇਖਾ ਮੰਗੇ ਤਾਂ ਅਜਿਹੇ ਲੇਖ ਗਵਾਹੀ ਦਿੰਦੇ ਹੋਣ। ਸੋ ਉਸ ਵੇਲੇ ਆਪ ਨੇ ਸ਼ਬਦ ਉਚਾਰਨ ਕਰਿਆ।

ਭਾਈ ਜੋਧ ਕਹਿਣ ਲੱਗੇ, "ਭਾਈ ਲਹਿਣਾ ਜੀ! ਉਸ ਪਾਂਧੇ ਦੀ ਸਮਝ 'ਚ ਆ ਗਿਆ। ਉਹ ਪਾਂਧਾ ਕਹਿਣ ਲੱਗਿਆ, ਤੂੰ ਸਾਧਾਰਨ ਬਾਲਕ ਨਹੀਂ ਹੈਂ, ਕੋਈ ਪ੍ਰਮੇਸਰ ਦਾ ਪਿਆਰਾ ਹੈਂ। ਜਿਸ ਤਰ੍ਹਾਂ ਅਸੀਂ ਹਰਦਾਸ ਪੰਡਤ ਤੋਂ ਸੁਣਦੇ ਸੀ, ਹਰਦਾਸ ਪੰਡਿਤ ਨੇ ਜਨਮ ਪਤਰੀ ਬਣਾਈ ਸੀ ਉਹ ਸੰਗੀਆਂ ਸਾਥੀਆਂ ਨਾਲ ਗੁਰੂ ਨਾਨਕ ਜੀ ਦੇ ਭਵਿੱਖ ਦੀਆਂ ਗੱਲਾਂ ਕਰਿਆ ਕਰਦਾ ਸੀ। ਸਚਮੁਚ ਤੇਰੇ ਅੰਦਰ ਨਿਰੰਕਾਰ ਦੀ ਜੋਤ ਹੈ। ਮੈਨੂੰ ਵੀ ਉਹ ਲੇਖਾ ਲਿਖਣ ਦੀ ਜਾਚ ਦੱਸ ਦੇ।"

ਸੱਤ ਸਾਲ ਦੀ ਉਮਰ ਦੇ ਅੰਦਰ ਪਾਂਧੇ ਨੂੰ ਪੜ੍ਹਾਇਆ। ਫੇਰ ਆਪ ਪਏ ਰਹਿੰਦੇ ਹਨ, ਖਾਂਦੇ ਨਹੀਂ; ਪੀਂਦੇ ਨਹੀਂ, ਕੁਝ ਨਹੀਂ ਕਰਦੇ। ਬੜਾ ਫਿਕਰ ਹੋ ਗਿਆ ਘਰ ਦੇ ਅੰਦਰ। ਕੋਈ ਕਹਿੰਦਾ ਹੈ ਕਿਸੇ ਬਦਰੂਹ ਦੀ ਛਾਇਆ ਹੋ ਗਈ, ਕਿਸੇ ਭੂਤ-ਪ੍ਰੇਤ ਦੀ ਛਾਇਆ ਹੋ ਗਈ। ਇਲਾਜ ਸ਼ੁਰੂ ਹੋ ਗਏ, ਅਖੀਰ

ਵੈਦ ਦੇ ਪਾਸ ਮਹਿਤਾ ਕਾਲੂ ਜੀ, ਗੁਰੂ ਨਾਨਕ ਜੀ ਬਾਰੇ ਦਸਦੇ ਹਨ।

ਵੈਦ ਆਉਂਦਾ ਹੈ ਤੇ ਗੁਰੂ ਨਾਨਕ ਮਹਾਰਾਜ ਜੀ ਦਾ ਸਵਾਸਥ ਚੈਕ ਕਰਦਾ ਹੈ। ਮਹਾਰਾਜ ਜੀ ਵੈਦ ਨੂੰ ਕਹਿੰਦੇ ਨੇ, "ਵੈਦ ਜੀ! ਤੁਸੀਂ ਤੰਦਰੁਸਤ ਹੋਂ?"

ਵੈਦ ਕਹਿੰਦਾ, "ਹਾਂ ਮਹਾਰਾਜ!"

ਮਹਾਰਾਜ ਜੀ ਕਹਿੰਦੇ, "ਤੂੰ ਤਾਂ ਤੂੰ, ਇਸ ਸੰਸਾਰ ਦੇ ਅੰਦਰ ਕੋਈ ਵੀ ਰਾਜ਼ੀ ਨਹੀਂ ਹੈ।

***ਜੋ ਜੋ ਦੀਸੈ ਸੋ ਸੋ ਰੋਗੀ॥***
***ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥ ਪੰਨਾ - 1140***

ਸਾਰਾ ਸੰਸਾਰ ਰੋਗਾਂ ਨੇ ਘੇਰਿਆ ਹੋਇਆ ਹੈ। ਦੋ ਕਿਸਮ ਦੇ ਰੋਗ ਨੇ। ਇਕ ਤਾਂ ਉਹ ਨੇ ਜਿਹੜੇ ਸਰੀਰ ਦੇ ਨੇ। ਸਰੀਰ ਦੇ ਰੋਗ ਕੁਝ ਨਹੀਂ ਵਿਗਾੜਦੇ, ਵੱਧ ਤੋਂ ਵੱਧ ਸਰੀਰ ਖਤਮ ਕਰ ਦੇਣਗੇ ਪਰ ਜੋ ਮਨ ਦੇ ਰੋਗ ਨੇ ਉਹ ਬਹੁਤ ਭਿਆਨਕ ਰੋਗ ਨੇ। ਜੋ ਹਉਮੈ ਦਾ ਰੋਗ ਹੈ ਉਹ ਕੋਹੜ ਹੋਇਆ ਹੋਇਆ ਹੈ ਮਨ ਨੂੰ, ਸਾਰੀ ਦੁਨੀਆਂ ਹੀ ਹਉਮੈ ਦੇ ਰੋਗ ਨਾਲ ਪੀੜਤ ਹੈ। ਨਿੰਦਿਆ ਦਾ ਰੋਗ ਜੋ ਹੈ ਇਹ ਹੈਜ਼ਾ ਹੈ -

***ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥***
***ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ॥***
***ਪੰਨਾ - 755***

ਈਰਖਾ ਦਾ ਰੋਗ ਹੈ।

***ਜਿਸੁ ਅੰਦਰਿ ਤਾਤਿ ਪਰਾਈ ਹੋਵੈ***
***ਤਿਸ ਦਾ ਕਦੇ ਨ ਹੋਵੀ ਭਲਾ॥ ਪੰਨਾ - 308***

ਕਦੇ ਵੀ ਭਲਾ ਨਹੀਂ ਉਸ ਦਾ ਹੋ ਸਕਦਾ ਕਿਉਂਕਿ ਇਹ ਮਨ ਦਾ ਤੇਜ਼ ਬੁਖਾਰ ਹੈ। ਤ੍ਰਿਸ਼ਨਾ ਜਿਹੜੀ ਹੈ ਇਹ T.B. (ਤਪਦਿਕ) ਹੈ ਮਨ ਨੂੰ ਹੋਈ ਹੋਈ।

***ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ॥***
***ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ॥***
***ਪਰੈ ਪਰੈ ਹੀ ਕਉ ਲੁਝੀ ਹੇ॥ ਪੰਨਾ - 213***

ਕਰੋੜ ਹੋ ਗਿਆ, ਕਹਿੰਦੇ ਲੱਖ ਕਰੋੜ ਚਾਹੀਦਾ ਹੈ, ਉਹ ਵੀ ਹੋ ਗਿਆ। ਕਹਿੰਦੇ ਹੋਰ ਚਾਹੀਦਾ ਹੈ, ਦੁਨੀਆਂ ਸਾਰੀ ਹੀ ਮੇਰੀ ਹੋਣੀ ਚਾਹੀਦੀ ਹੈ। ਇਹ T.B. ਦਾ ਰੋਗ ਹੈ ਜੋ ਮਨ ਵਿਚ ਵਾਸ਼ਨਾ ਪੈਦਾ ਕਰਦਾ ਹੈ। ਵਾਸ਼ਨਾਵਾਂ ਜੀਵ ਨੂੰ ਲੱਗੀਆਂ ਹੱਥਕੜੀਆਂ ਹੁੰਦੀਆਂ ਹਨ ਜਿਸ ਕਰਕੇ ਜੀਵ ਜੰਮਣ ਤੇ ਮਰਨ ਦੇ ਚੱਕਰ ਵਿਚ ਪੈ ਜਾਂਦਾ ਹੈ। ਚੁਗਲੀ ਰੋਗ ਹੈ। ਇਸ ਤਰ੍ਹਾਂ ਮਹਾਰਾਜ ਜੀ ਨੇ ਬਹੁਤ ਰੋਗ ਸਮਝਾਏ। ਆਸਾ ਹੈ, ਅੰਦੇਸਾ ਹੈ। ਸੋ ਉਸ ਵੈਦ ਨੇ ਦੋਵੇਂ ਹੱਥ ਜੋੜ ਲਏ।

ਵੈਦ ਕਹਿਣ ਲੱਗਿਆ, "ਨਾਨਕ ਜੀ! ਅੱਜ ਮੈਂ ਪਹਿਲੇ ਦਿਨ ਸੁਣਿਆ ਹੈ ਕਿ ਸੱਚ ਦੇ ਡਾਕਟਰ ਹੋ ਤੁਸੀਂ, ਸਚਮੁੱਚ ਦੇ ਵੈਦ ਆਏ ਹੋ ਰੋਗੀਆਂ ਦਾ ਰੋਗ ਦੂਰ ਕਰਨ ਵਾਸਤੇ। ਕਿਉਂਕਿ -

***ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ॥***
***ਪੰਨਾ - 687***

ਸਾਰਾ ਸੰਸਾਰ ਰੋਗਾਂ ਨੇ ਘੇਰਿਆ ਹੋਇਆ ਹੈ, ਮਾਨਸਿਕ ਰੋਗਾਂ ਨੇ। ਜਦੋਂ ਮਨ ਰੋਗੀ ਹੁੰਦਾ ਹੈ ਤਾਂ ਫੇਰ ਸਰੀਰ ਰੋਗੀ ਹੋਣਾ ਕੁਦਰਤੀ ਗੱਲ ਹੈ। ਮਨ ਦੇ ਅੰਦਰ ਕ੍ਰੋਧ ਹੋਵੇ ਤਾਂ ਇਕ ਸਾਹ ਵਿਚ ਲੱਖਾਂ ਸੈਲ ਸਰੀਰ ਦੇ ਜਾਲ ਦਿੰਦਾ ਹੈ। ਦਾਨੇ ਕਹਿੰਦੇ ਹਨ ਕਿ 14 ਖਰਬ ਪੰਦਰਾਂ ਅਰਬ ਸੈਲ ਸਾਰੇ ਸਰੀਰ ਦੇ ਅੰਦਰ ਨੇ, ਕ੍ਰੋਧ ਦਾ ਇਕ ਸਾਹ ਲੱਖਾਂ ਸੈਲ ਸਾੜਦਾ ਹੈ-

***ਕਾਮੁ ਕ੍ਰੋਧੁ ਕਾਇਆ ਕਉ ਗਾਲੈ॥***
***ਜਿਉ ਕੰਚਨ ਸੋਹਾਗਾ ਢਾਲੈ॥ ਪੰਨਾ - 932***

ਕ੍ਰੋਧੀ ਬੰਦੇ ਧਿਆਨ ਨਾਲ ਸੁਣਨ। ਉਨ੍ਹਾਂ ਦਾ ਸਰੀਰ ਘਟਦਾ ਜਾਂਦਾ ਹੈ ਤੇ ਅਖੀਰ ਖਤਮ ਹੋ ਜਾਂਦਾ ਹੈ। ਰੋਗੀ ਹੋ ਜਾਂਦੇ ਨੇ। ਪਹਿਲਾਂ ਸਹਿੰਦਾ ਰਹਿੰਦਾ ਹੈ, ਫੇਰ ਮਿਹਦਾ ਖਰਾਬ ਹੋ ਜਾਂਦਾ ਹੈ, ਫੇਰ ਗੁਰਦੇ ਖਰਾਬ ਹੋਣੇ ਸ਼ੁਰੂ ਹੋ ਜਾਂਦੇ ਨੇ, ਜਿਗਰ ਖਰਾਬ ਹੋ ਜਾਂਦਾ ਹੈ, ਫੇਰ ਤਾਂ ਬਿਮਾਰੀਆਂ ਵਿਚ ਘਿਰ ਗਿਆ ਕਿਉਂਕਿ ਸਰੀਰ ਦੇ ਅੰਦਰ ਦੋ ਚੀਜ਼ਾਂ ਬਹੁਤ ਖਤਰਨਾਕ ਤੇ ਮਾਰੂ ਹਨ, ਉਹ ਹਨ - ਕਾਮ ਤੇ ਕਰੋਧ।

***ਕਾਮੁ ਕ੍ਰੋਧੁ ਕਾਇਆ ਕਉ ਗਾਲੈ॥***
***ਜਿਉ ਕੰਚਨ ਸੋਹਾਗਾ ਢਾਲੈ॥ ਪੰਨਾ - 932***

ਕਾਮ ਨਹੀਂ ਸਰੀਰ ਰਹਿਣ ਦਿੰਦਾ, ਬਿਲਕੁਲ ਖਤਮ ਕਰ ਦਿੰਦਾ ਹੈ ਸਰੀਰ ਨੂੰ। ਨੌਜਵਾਨ ਛੋਟੀ ਉਮਰ ਵਿਚ ਹੀ ਬਿਮਾਰ ਹੋਏ ਤੁਰੇ ਫਿਰਦੇ ਨੇ। ਕਿਸੇ ਦਾ ਸਿਰ ਦੁਖਦਾ ਹੈ, ਕਿਸੇ ਦਾ ਲੱਕ ਦੁਖਦਾ ਹੈ, ਕੋਈ ਕਹਿੰਦਾ ਹੈ ਜੀ ਉਠ ਨਹੀਂ ਹੁੰਦਾ ਮੇਰੀਆਂ ਲੱਤਾਂ ਨਹੀਂ ਚਲਦੀਆਂ। ਤੁਸੀਂ ਖੁਦ ਗਲਤ ਕੰਮ ਕਰਕੇ ਰੋਗੀ ਹੁੰਦੇ ਹੋ ਭਾਈ! ਹੱਥ-ਰਸੀ ਵਗੈਰਾ ਜਾਂ ਆਦਿਕ ਕਾਮ ਭੋਗਾਂ ਦੇ ਵਹਿਣ ਤੋਂ ਬਚੋ। ਜੀਵਨ ਨੂੰ ਸੰਜਮ ਵਿਚ ਲਿਆਓ ਅਤੇ ਬ੍ਰਹਮਚਰੀਆ ਧਾਰਨ ਕਰੋ। ਅਸਾਡੇ ਬਜ਼ੁਰਗ ਸਰੀਰ ਦੀ ਪੂਰੀ ਤਰ੍ਹਾਂ ਸੰਭਾਲ ਕਰਦੇ ਸਨ। ਕੱਪੜਾ ਆਦਿ ਘਟ ਪਹਿਨਦੇ ਸਨ। ਕੁਦਰਤ ਦੇ ਪੂਰੀ ਤਰ੍ਹਾਂ ਨੇੜੇ ਰਹਿੰਦੇ ਸਨ। ਗਰਮੀਆਂ ਵਿਚ ਨ ਪੱਖੇ ਦੀ ਜਰੂਰਤ ਮਹਿਸੂਸ ਕਰਦੇ ਸਨ, ਨਾ ਹੀ ਸਰਦੀ ਵਿਚ ਹੀਟਰ ਆਦਿ ਦੀ ਲੋੜ ਸੀ। ਖੁਰਾਕ ਉਪਰ ਜ਼ੋਰ ਸੀ। ਗਰਮੀ ਸਰਦੀ ਬਹੁਤ ਘੱਟ ਮਹਿਸੂਸ ਹੁੰਦੀ ਸੀ। ਬ੍ਰਹਮਚਰੀਯਾ ਦੇ ਨਿਯਮਾਂ ਦਾ ਪਾਲਣ ਪੂਰੀ ਤਰ੍ਹਾਂ ਕੀਤਾ ਜਾਂਦਾ ਸੀ। ਸਰੀਰ ਰਿਸ਼ਟ ਪੁਸ਼ਟ ਰਹਿੰਦੇ ਸਨ।

ਸੋ ਮਹਾਰਾਜ ਜੀ ਕਹਿੰਦੇ, ਕਾਮ ਤੇ ਕ੍ਰੋਧ, ਇਹ ਤਾਂ ਰੋਗ ਪੈਦਾ ਕਰਦੇ ਨੇ। ਈਰਖਾ ਕਰਨ ਲੱਗ ਜਾਓ, ਅੰਦਰ ਪਹਿਲਾਂ ਆਪ ਜਲਦਾ ਹੈ। ਮੱਥੇ ਦੇ ਵਿਚ ਝੁਰੜੀਆਂ ਪੈ ਜਾਂਦੀਆਂ ਹਨ, ਰੰਗ ਫਿੱਕਾ ਨਿਕਲ ਆਉਂਦਾ ਹੈ। ਈਰਖਾਲੂ ਪੁਰਖ ਨੂੰ ਦੇਖ ਕੇ ਹੀ ਡਰ ਆਉਂਦਾ ਹੈ।

ਕਰੋਧ ਹੈ, ਕ੍ਰੋਧ ਨੇਤਰਾਂ ਦੇ ਅੰਦਰ ਅਸਰ ਕਰਦਾ ਹੈ, ਜਿਗਰ ਦੇ ਅੰਦਰ, ਮਿਹਦੇ ਦੇ ਅੰਦਰ ਅਸਰ ਕਰਦਾ ਹੈ। ਕਿਸੇ ਨੂੰ ਕ੍ਰੋਧ ਆਇਆ ਹੋਵੇ ਤਾਂ ਉਸ ਨੂੰ ਰੋਟੀ ਦੇ ਕੇ ਦੇਖ ਲਓ, ਜੇ ਕਦੇ ਖਾ ਲਵੇ, ਦੋ ਬੁਰਕੀਆਂ ਵੀ ਨਹੀਂ ਖਾ ਸਕੇਗਾ।

ਚਿੰਤਾ ਹੈ, ਜੇ ਚਿੰਤਾ ਹੋਵੇ ਤਾਂ ਆਦਮੀ ਰੋਟੀ ਨਹੀਂ ਖਾ ਸਕਦਾ। ਸੋ ਸਰੀਰ ਦੇ ਉਤੇ ਖਿਆਲ ਦਾ ਅਸਰ ਪੈਂਦਾ ਹੈ।

ਜੇ ਖਿਆਲ ਨਰੋਏ ਹਨ ਤਾਂ ਸਰੀਰ ਵੀ ਨਰੋਆ ਹੈ। ਬਗੈਰ ਦਵਾਈ ਤੋਂ ਆਦਮੀ ਰਾਜ਼ੀ ਹੋ ਜਾਂਦਾ ਹੈ ਜੇ ਖਿਆਲ ਸ਼ੁਧ ਹੋਣ, ਮਜ਼ਬੂਤ ਖਿਆਲ ਹੋਣ। ਸੋ ਏਸ ਤਰ੍ਹਾਂ ਦੇ ਨਾਲ ਜਦੋਂ ਵੈਦ ਜੀ ਨੂੰ ਸਾਰੀ ਗੱਲ ਸਮਝਾਈ, ਵੈਦ ਜੀ ਕਹਿਣ ਲੱਗੇ, "ਹੇ ਨਾਨਕ ਜੀ! ਸਾਡੀ ਵੈਦਿਕ ਦੇ ਅੰਦਰ ਇਕ 'ਅੰਮ੍ਰਿਤ ਧਾਰਾ' ਦਵਾਈ ਹੈ ਇਹ 32 ਬਿਮਾਰੀਆਂ ਦਾ ਇਕੋ ਇਕ ਇਲਾਜ ਹੈ।

ਮਹਾਰਾਜ ਜੀ ਕਹਿਣ ਲੱਗੇ, "ਵੈਦ ਜੀ! ਰੂਹਾਨੀਅਤ ਦੇ ਅੰਦਰ ਇਕੋ ਹੀ ਦਵਾਈ ਲੱਖਾਂ-ਕਰੋੜਾਂ ਬਿਮਾਰੀਆਂ ਦਾ ਇਲਾਜ ਕਰ ਦਿੰਦੀ ਹੈ।"

ਵੈਦ ਨੇ ਇਹ ਸੁਣ ਕੇ ਬੇਨਤੀ ਕੀਤੀ, "ਫੇਰ ਸੱਚੇ ਪਾਤਸ਼ਾਹ! ਮੈਨੂੰ ਕਿਰਪਾ ਕਰਕੇ ਉਸ ਦਵਾਈ ਦਾ ਨਾਂ ਤਾਂ ਦੱਸੋ। ਉਹ ਦਵਾਈ ਮੈਨੂੰ ਦੇ ਦਿਓ।" ਐਸ ਤਰ੍ਹਾਂ ਨਾਲ ਫੁਰਮਾਨ ਕਰਦੇ ਨੇ -

***ਧਾਰਨਾ - ਤੇਰੇ ਸਾਰਿਆਂ ਦੁੱਖਾਂ ਦੀ ਹੈ ਦਾਰੂ,***
***ਇਕੋ ਨਾਮ ਵਾਹਿਗੁਰੂ ਦਾ -2, 2.***
***ਮੇਰੇ ਪਿਆਰੇ ਇਕੋ ਨਾਮ ਵਾਹਿਗੁਰੂ ਦਾ-2***
***ਤੇਰੇ ਸਾਰਿਆਂ ਦੁੱਖਾਂ ਦੀ ਹੈ ਦਾਰੂ.. - 2.***

***ਸਰਬ ਰੋਗ ਕਾ ਅਉਖਦੁ ਨਾਮੁ॥ ਪੰਨਾ - 274***

ਕਹਿਣ ਲੱਗੇ, "ਇਹ ਦਵਾਈ ਮਿਲਦੀ ਕਿਥੋਂ ਹੈ?"

ਮਹਾਰਾਜ ਜੀ ਕਹਿੰਦੇ, "ਇਹ ਦਵਾਈ ਤਾਂ ਹਰੇਕ ਦੇ ਸਰੀਰ ਦੇ ਅੰਦਰ ਪ੍ਰਮੇਸ਼ਰ ਨੇ ਨਾਲ ਹੀ ਰੱਖੀ ਹੈ, ਰੋਗ ਦਾ ਇਲਾਜ ਕਰਨ ਵਾਸਤੇ-

***ਹਰਿ ਅਉਖਧੁ ਸਭ ਘਟ ਹੈ ਭਾਈ।।***
***ਗੁਰ ਪੂਰੇ ਬਿਨੁ ਬਿਧਿ ਨ ਬਨਾਈ॥***
***ਗੁਰਿ ਪੂਰੈ ਸੰਜਮੁ ਕਰਿ ਦੀਆ॥***
***ਨਾਨਕ ਤਉ ਫਿਰਿ ਦੂਖ ਨ ਥੀਆ॥ ਪੰਨਾ - 259***

ਪਰ ਸਮਰੱਥ ਗੁਰੂ ਤੋਂ ਬਗੈਰ ਉਹ ਦਵਾਈ ਹੱਥ ਨਹੀਂ ਆਉਂਦੀ, ਹੈ ਉਹ ਸਾਰਿਆਂ ਦੇ ਅੰਦਰ। ਅੰਦਰ ਹੀ ਪੂਰੇ ਗੁਰੂ ਨੂੰ ਮਿਲ ਕੇ ਖੋਜ ਕਰਨੀ ਚਾਹੀਦੀ ਹੈ।

***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥***
***ਦੇਹੀ ਮਹਿ ਇਸ ਕਾ ਬਿਸ੍ਰਾਮੁ॥***
***ਸੁੰਨ ਸਮਾਧਿ ਅਨਹਤ ਤਹ ਨਾਦ॥***
***ਕਹਨੁ ਨ ਜਾਈ ਅਚਰਜ ਬਿਸਮਾਦ॥ ਪੰਨਾ - 293***

ਉਸ ਨਾਮ ਨੂੰ ਹੀ ਅੰਮ੍ਰਿਤ ਕਹਿੰਦੇ ਨੇ, ਇਸ ਤਰ੍ਹਾਂ ਮਹਾਰਾਜ ਜੀ ਫੁਰਮਾਉਂਦੇ ਨੇ।

***ਧਾਰਨਾ - ਸੁਣ ਮੇਰੇ ਮਨਾ***
***ਅੰਮ੍ਰਿਤ ਹਰਿ ਹਰਿ ਨਾਮ ਹੈ -2, 2.***

***ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ***
***ਹਰਿ ਅੰਮ੍ਰਿਤ ਗੁਰਮਤਿ ਪਾਏ ਰਾਮ॥ ਪੰਨਾ - 538***

ਗੁਰੂ ਦੀ ਮਤ ਧਾਰਨ ਕਰਨ ਨਾਲ ਇਸ ਅੰਮ੍ਰਿਤ ਦੀ ਪ੍ਰਾਪਤੀ ਹੋ ਜਾਂਦੀ ਹੈ। ਇਹ ਅੰਮ੍ਰਿਤ ਕਰਦਾ ਕੀ ਹੈ? ਕਹਿੰਦੇ-

***ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ***
***ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ॥ ਪੰਨਾ - 538***

ਇਹ ਅੰਮ੍ਰਿਤ ਜੇ ਪ੍ਰਾਪਤ ਹੋ ਜਾਵੇ ਤਾਂ ਹਉਮੈ ਤੇ ਮਾਇਆ ਦੀ ਵਿਹੁ ਲਹਿ ਕੇ ਇਨ੍ਹਾਂ ਅੱਖਾਂ ਤੇ ਜਿਹੜਾ ਅਗਿਆਨ ਦਾ ਮੋਤੀਆਬਿੰਦ ਆਇਆ ਹੋਇਆ ਹੈ, ਇਨ੍ਹਾਂ ਦੇ ਅੰਦਰ ਨਿਗ੍ਹਾ ਆ ਜਾਵੇਗੀ - ਸੱਚੀ ਨਜ਼ਰ, ਸੱਚੀ ਨਜ਼ਰ ਜਦੋਂ ਪੈਦਾ ਹੋ ਗਈ ਤਾਂ -

***ਗੁਰਹਿ ਦਿਖਾਇਓ ਲੋਇਨਾ॥***
***ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ॥***
***ਪੰਨਾ - 407***

***ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ***
***ਹਰਿ ਬਿਨੁ ਅਵਰੁ ਨ ਦੇਖਹੁ ਕੋਈ॥***
***ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ॥***
***ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ***
***ਹਰਿ ਰੂਪੁ ਨਦਰੀ ਆਇਆ॥ ਪੰਨਾ - 922***

ਕਿਉਂਕਿ ਉਹ ਦਿਬਯ ਨੈਣ ਖੁਲ੍ਹ ਗਏ, ਅਸਲੀ ਨੇਤਰ ਖੁਲ੍ਹ ਗਏ ਇਹ ਬੰਦ ਪਏ ਸੀ, ਅੰਨ੍ਹਾ ਹੋਇਆ ਹੋਇਆ ਸੀ। ਜਦੋਂ ਗੁਰੂ ਨੇ ਨਾਮ ਅੰਮ੍ਰਿਤ ਦਾ ਸੁਰਮਾ ਪਾ ਦਿਤਾ -

***ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥***
***ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥***
***ਪੰਨਾ - 293***

ਸੋ ਇਹ ਨਾਮ ਅੰਮ੍ਰਿਤ ਸਾਰਿਆਂ ਘਟਾਂ ਦੇ ਵਿਚ ਹੈ ਪਰ ਪੂਰੇ ਗੁਰੂ ਤੋਂ ਬਗੈਰ ਬਿਧਿ ਨਹੀਂ ਬਣਿਆ ਕਰਦੀ। ਜਦੋਂ ਪੂਰਾ ਗੁਰੂ ਵਿਧੀ ਦੇ ਨਾਲ ਅੰਮ੍ਰਿਤ ਦੇ ਦਿੰਦਾ ਹੈ, ਮਹਾਰਾਜ ਜੀ ਕਹਿੰਦੇ, ਫੇਰ ਸੁਪਨੇ ਵਿਚ ਵੀ ਰੋਗ ਨਹੀਂ ਆਉਂਦੇ। ਹਉਮੈ ਹਟ ਜਾਂਦੀ ਹੈ, ਨਿੰਦਿਆ ਹਟ ਜਾਂਦੀ ਹੈ, ਈਰਖਾ ਹਟ ਜਾਂਦੀ ਹੈ, ਇਸ ਦੀ ਥਾਂ ਤੇ ਸ਼ੁਭ ਗੁਣ ਆ ਜਾਂਦੇ ਨੇ, ਹਰ ਵਕਤ ਆਦਮੀ ਦੇ ਅੰਦਰ ਖੇੜਾ ਬਣਿਆ ਰਹਿੰਦਾ ਹੈ, ਜਦੋਂ 'ਕਉਲ ਫੁਲ' ਖਿੜ ਗਿਆ ਫੇਰ ਇਸ ਦੀ ਬਿਮਾਰੀ ਆਪਣੇ-ਆਪ ਹੀ ਹਟ ਜਾਂਦੀ ਹੈ। ਝੁੰਜਲਾਹਟ ਨਹੀਂ ਰਹਿੰਦੀ, ਸਾਰੇ ਸੈਲ ਮਜ਼ਬੂਤ ਹੋ ਜਾਂਦੇ ਨੇ।

ਸੋ ਮਹਾਰਾਜ ਜੀ ਕਹਿਣ ਲੱਗੇ, "ਵੈਦ ਜੀ! ਜੇ ਸਾਰੀਆਂ ਬੀਮਾਰੀਆਂ ਦਾ ਕੋਈ ਇਲਾਜ ਹੈ ਤਾਂ ਉਹ ਨਾਮ ਹੈ ਵਾਹਿਗੁਰੂ ਦਾ।"

ਅਸੀਂ ਸਵਾਲ ਕਰਦੇ ਹਾਂ ਕਿ ਇਹ ਨਾਮ ਮਿਲਦਾ ਕਿਥੋਂ ਹੈ? ਬਾਹਰੋਂ ਵੀ ਕੋਈ ਤਰੀਕਾ ਹੈ? ਮਹਾਰਾਜ ਜੀ ਕਹਿੰਦੇ ਕਿ ਹਾਂ! ਬਾਹਰੋਂ ਵੀ ਹੈ ਪਰ ਨਾਮ ਅੰਮ੍ਰਿਤ ਹੈ, ਬਾਹਰੋਂ ਗੁਰਮੰਤਰ ਮਿਲਦਾ ਹੈ -

***ਜਿਸੁ ਵਖਰ ਕਉ ਲੈਨਿ ਤੂ ਆਇਆ॥***
***ਰਾਮ ਨਾਮੁ ਸੰਤਨ ਘਰਿ ਪਾਇਆ॥***
***ਤਜਿ ਅਭਿਮਾਨੁ ਲੇਹੁ ਮਨ ਮੋਲਿ॥***
***ਰਾਮ ਨਾਮੁ ਹਿਰਦੇ ਮਹਿ ਤੋਲਿ॥ ਪੰਨਾ - 283***

ਉਥੇ ਅਭਿਮਾਨ ਛੱਡ ਦੇ ਤਾਂ ਮਿਲਦਾ ਹੈ ਕਿਉਂਕਿ ਉਸ

'ਆਤਮ ਮਾਰਗ', ਅਕਤੂਬਰ, 2000

ਦਾ ਮੁੱਲ ਦੇਣਾ ਪੈਂਦਾ ਹੈ।

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥*
*ਪੰਨਾ - 1102*

ਜੇ "ਮੈ" ਬਣ ਕੇ ਆਉਣਾ ਹੈ ਤਾਂ ਕੋਈ ਫਾਇਦਾ ਨਹੀਂ ਹੋਇਆ ਕਰਦਾ, ਫੇਰ 'ਮੈਂ' ਹੀ ਪੱਲੇ ਰਹਿ ਜਾਇਆ ਕਰਦੀ ਹੈ, ਅਭਿਮਾਨ ਤਜ -

*ਤਜਿ ਅਭਿਮਾਨੁ ਲੇਹੁ ਮਨ ਮੋਲਿ॥*
*ਰਾਮ ਨਾਮੁ ਹਿਰਦੇ ਮਹਿ ਤੋਲਿ॥ ਪੰਨਾ - 283*

ਫੇਰ ਹਿਰਦੇ ਵਿਚ ਤੋਲ, ਜੇ ਨਹੀਂ ਪਤਾ ਤਾਂ ਪੁਛ ਲੈ ਕਿਸੇ ਜਾਣਕਾਰ ਨੂੰ ਕਿ ਕਿਸ ਤਰ੍ਹਾਂ ਰਾਮ-ਨਾਮ ਤੋਲੀਦਾ ਹੈ-

*ਲਾਦਿ ਖੇਪ ਸੰਤਹ ਸੰਗਿ ਚਾਲੁ॥ ਪੰਨਾ - 283*

ਫੇਰ ਸਤਿਸੰਗ ਦੇ ਵਿਚ ਆ, ਘੌਲ ਨਾ ਕਰ ਕਿ ਅੱਜ ਨਹੀਂ ਮੈਥੋਂ ਜਾ ਹੁੰਦਾ; ਘਾਟਾ ਪੈ ਜਾਏਗਾ ਬੜਾ ਜ਼ਬਰਦਸਤ, ਜਿਹੜਾ ਫੇਰ ਪੂਰਾ ਨਹੀਂ ਹੋਣਾ। ਸੋ ਸੰਤਾਂ ਦੀ ਸੰਗਤ ਵਿਚ ਰਹਿ, ਸਾਧ-ਸੰਗਤ ਵਿਚ ਰਹਿ -

*ਅਵਰ ਤਿਆਗਿ ਬਿਖਿਆ ਜੰਜਾਲ॥ ਪੰਨਾ - 283*

ਜਿਹੜੇ ਮਾਇਆ ਦੇ ਜ਼ਹਿਰੀਲੇ ਜੰਜਾਲ ਤੈਨੂੰ ਪਏ ਹੋਏ ਨੇ ਉਹ ਛੱਡ ਦੇ -

*ਧੰਨਿ ਧੰਨਿ ਕਹੈ ਸਭੁ ਕੋਇ॥ ਪੰਨਾ - 283*

ਫੇਰ ਜਦੋਂ ਏਸ ਨਾਮ ਪਦਾਰਥ ਦੇ ਨਾਲ ਭਰ ਲਈ ਨਾ ਖੇਪ, ਅਤੇ ਅਟੈਚੀ ਭਰ ਲਏ ਸੱਚੇ ਨਾਮ ਨਾਲ ਫੇਰ ਸਾਰੇ ਧੰਨ ਧੰਨ ਕਹਿਣਗੇ -

*ਮੁਖ ਊਜਲ ਹਰਿ ਦਰਗਹ ਸੋਇ॥ ਪੰਨਾ - 283*

ਦਰਗਾਹ 'ਚ ਮੁਖ ਉਜਲਾ ਹੋ ਜਾਏਗਾ।

*ਰੇ ਰੇ ਦਰਗਹ ਕਹੈ ਨ ਕੋਊ॥*
*ਆਉ ਬੈਠ ਆਦਰ ਸੁਭ ਦੇਊ॥ ਪੰਨਾ - 252*

ਕਿਉਂਕਿ ਨਾਮ ਦੀਆਂ ਖੇਪਾਂ ਭਰੀ ਧਨੀ ਜਾ ਰਿਹਾ ਹੈ। ਮਹਾਰਾਜ ਜੀ ਨੇ ਧਨੀ ਪੈਸੇ ਵਾਲੇ ਨੂੰ ਨਹੀਂ ਮੰਨਿਆ, ਜਾਇਦਾਦ ਵਾਲੇ ਨੂੰ ਨਹੀਂ ਮੰਨਿਆ। ਮਹਾਰਾਜ ਜੀ ਕਹਿੰਦੇ-

*ਭਾਗਠੜੇ ਹਰਿ ਸੰਤ ਤੁਮ੍ਾਰੇ ਜਿਨ ਘਰਿ ਧਨੁ ਹਰਿ ਨਾਮਾ॥*
*ਪਰਵਾਣੁ ਗਣੀ ਸੇਈ ਇਹ ਆਏ ਸਫਲ ਤਿਨਾ ਕੇ ਕਾਮਾ॥*
*ਪੰਨਾ - 749*

ਨਾਮ ਤੋਂ ਹੀਣੇ ਕੰਗਾਲ ਹਨ ਅਤੇ ਪਰਵਾਣ ਹੀ ਨਹੀਂ ਹਨ ਇਹ ਤਾਂ ਖੋਟੇ ਸਿੱਕੇ ਤੁਰੇ ਫਿਰਦੇ ਨੇ, ਪਰਵਾਣ ਓਹੀ ਨੇ ਜਿਨ੍ਹਾਂ ਨੇ ਪ੍ਰਮੇਸ਼ਰ ਦੇ ਨਾਮ ਦਾ ਧਨ ਖਟ ਲਿਆ। ਜਦੋਂ ਉਹ ਸੱਚੀ ਦਰਗਾਹ ਵਿਚ, ਸਰੀਰ ਛੱਡਣ ਉਪਰੰਤ, ਜਾਂਦੇ ਨੇ ਉਨ੍ਹਾਂ ਨੂੰ ਕੋਈ ਅਰੇ-ਅਰੇ ਨਹੀਂ ਕਰਦਾ, ਸਭ ਆਦਰ ਦਿੰਦੇ ਨੇ - ਧਰਮਰਾਜਾ ਵੀ ਕਹਿੰਦਾ ਹੈ ਕਿ ਆਓ ਮਹਾਰਾਜ! ਸਾਡਾ ਭਵਨ ਪਵਿੱਤਰ ਕਰੋ। ਨਾਮ ਦਾ ਧਨ ਖੱਟਣ ਵਾਲਿਆਂ ਨੂੰ ਤਾਂ ਕਹਿਣਾ ਹੀ ਹੈ, ਜਿਹੜੇ ਉਨ੍ਹਾਂ ਦੀ ਸੰਗਤ ਕਰਦੇ ਨੇ, ਉਨ੍ਹਾਂ ਦਾ ਵੀ ਆਦਰ ਧਰਮਰਾਜਾ ਕਰਦਾ ਹੈ।

*ਧਾਰਨਾ - ਧਰਮਰਾਜਾ ਵੀ ਕਰੇਗਾ ਸੇਵਾ,*
*ਸਾਧੂਆਂ ਦੇ ਸੰਗੀਆਂ ਦੀ -2, 2.*
*ਮੇਰੇ ਪਿਆਰੇ ਸਾਧੂਆਂ ਦੇ ਸੰਗੀਆਂ ਦੀ-2, 2.*
*ਧਰਮਰਾਜਾ ਵੀ ਕਰੇਗਾ ਸੇਵਾ, ... - 2.*

*ਸਾਧਸੰਗਿ ਧਰਮ ਰਾਇ ਕਰੇ ਸੇਵਾ॥*
*ਸਾਧ ਕੈ ਸੰਗਿ ਸੋਭਾ ਸੁਰਦੇਵਾ॥ ਪੰਨਾ - 271*

ਬੰਦਗੀ ਕਰਨ ਵਾਲੇ ਨੇ, ਆਪ ਤਾਂ ਆਦਰ ਪਾਉਣਾ ਹੀ ਹੈ, ਉਸ ਦੀ ਆਪਣੀ ਤਾਂ ਜੈ-ਜੈਕਾਰ ਹੋਣੀ ਹੀ ਹੈ, ਜਿਹੜੇ ਉਨ੍ਹਾਂ ਦੀ ਸੰਗਤ ਵੀ ਕਰਦੇ ਨੇ ਉਨ੍ਹਾਂ ਦੀ ਵੀ ਸੇਵਾ ਧਰਮਰਾਇ ਕਰਦਾ ਹੈ। ਨਾਮ ਦਾ ਧਨ ਐਡਾ ਵੱਡਾ ਬਣਾ ਦਿੰਦਾ ਹੈ ਉਹ ਬਾਦਸ਼ਾਹਾਂ ਦਾ ਵੀ ਪਾਤਸ਼ਾਹ ਬਣ ਜਾਂਦਾ ਹੈ। ਉਸਦਾ ਕਿਹਾ ਦਰਗਾਹ ਵਿਚ ਮੰਨਿਆ ਜਾਂਦਾ ਹੈ। ਪਉਣ ਪਾਣੀ ਸਭ ਦੇਵਤੇ ਉਸਦਾ ਹੁਕਮ ਮੰਨਦੇ ਹਨ। ਸੋ ਇਸ ਕਰਕੇ

ਮਹਾਰਾਜ ਜੀ ਕਹਿਣ ਲੱਗੇ, "ਵੈਦ ਜੀ! ਆਦਮੀ ਦੇ ਅੰਦਰ ਨਾਮ ਦੀ ਅਉਖਧ ਰੱਖੀ ਹੋਈ ਹੈ, ਦਵਾਈ ਸੰਭਾਲ ਕੇ ਰੱਖੀ ਹੋਈ ਹੈ। ਪਰ ਪੂਰੇ ਗੁਰੂ ਤੋਂ ਬਿਨਾਂ ਇਸ ਦੀ ਬਿਧ ਨਹੀਂ ਬਣਦੀ।"

***ਗੁਰਿ ਪੂਰੈ ਸੰਜਮੁ ਕਰਿ ਦੀਆ॥ ਪੰਨਾ - 259***

ਜਦੋਂ ਸਮਰੱਥ ਗੁਰੂ ਸੰਜਮ ਕਰਕੇ 'ਅੰਮ੍ਰਿਤ ਨਾਮ' ਦੇ ਦਿੰਦੇ ਨੇ ਉਸ ਵੇਲੇ ਰੋਗ ਸਰੀਰ ਦੇ ਵਿਚ ਰਿਹਾ ਹੀ ਨਹੀਂ ਕਰਦਾ, ਖਤਮ ਹੋ ਜਾਂਦਾ ਹੈ।

ਸੋ ਵੈਦ ਨੇ ਬੇਨਤੀ ਕੀਤੀ, "ਪਾਤਸ਼ਾਹ! ਮੇਰੇ ਤੇ ਵੀ ਕਿਰਪਾ ਕਰੋ, ਮੈਨੂੰ ਵੀ ਉਹ ਦਵਾਈ ਦੇ ਦਿਓ।

ਗੁਰੂ ਨਾਨਕ ਦੇਵ ਜੀ ਜਿਸ ਨੂੰ ਵੀ ਮਿਲੇ, ਉਸ ਨੂੰ ਸਿਰੇ ਲਾਇਆ ਹੈ ਵਿਚਾਲੇ ਨਹੀਂ ਛੱਡਿਆ। ਵੈਦ ਜੀ ਨੂੰ ਨਾਮ ਦੀ ਦਾਤ ਬਖਸ਼ ਦਿਤੀ।

ਸੋ ਭਾਈ ਜੋਧ ਕਹਿਣ ਲੱਗੇ, "ਭਾਈ ਲਹਿਣਾ ਜੀ! ਕਿੰਨਾ-ਕੁ ਗੁਰੂ ਨਾਨਕ ਪਾਤਸ਼ਾਹ ਬਾਰੇ ਸੁਣਾਈ ਜਾਈਏ ਤੁਹਾਨੂੰ, ਜਿੰਨੀ ਉਸਤਤ ਕਰੀ ਜਾਈਏ ਓਨੀ ਹੋਰ ਵਧਦੀ ਜਾਂਦੀ ਹੈ। ਧਿਆਨ ਨਾਲ ਸੁਣੋ, ਆਪ ਜੀ ਇਕ ਦਿਨ ਆਰਾਮ ਨਾਲ ਪਲੰਘ ਤੇ ਘਰ ਹੀ ਪਏ ਸੀ। ਮਾਤਾ ਜੀ ਨੇ ਦਾਸੀ ਨੂੰ ਕਿਹਾ ਤੂੰ ਨਾਨਕ ਜੀ ਨੂੰ ਬੁਲਾ ਲਿਆ ਤੇ ਮੈਂ ਪ੍ਰਸ਼ਾਦਾ ਤਿਆਰ ਕਰਿਆ ਹੋਇਆ ਹੈ, ਠੰਡਾ ਨਾ ਹੋ ਜਾਵੇ, ਜਾਹ ਜਗਾ ਲਿਆ, ਓਹ ਅੰਦਰ ਪਏ ਨੇ। ਮਾਤਾ ਨੂੰ ਤਾਂ ਸੁੱਤੇ ਹੀ ਨਜ਼ਰ ਆਉਂਦੇ ਸੀ, ਅੱਖਾਂ ਵਾਲਿਆਂ ਨੂੰ ਨਹੀਂ ਸੀ ਸੁੱਤੇ ਨਜ਼ਰ ਆਉਂਦੇ। ਸਚਮੁਚ ਹੀ ਤੁਲਸਾਂ ਦਾਸੀ ਸ਼ਰਧਾ ਰੱਖਦੀ ਸੀ ਕਿਉਂਕਿ ਇਸ ਨੂੰ ਬਹੁਤੀ ਸੰਗਤ ਬੇਬੇ ਨਾਨਕੀ ਦੀ ਪ੍ਰਾਪਤ ਸੀ ਜਿਹੜੀ ਹਰ ਵਕਤ ਸੁਣਾਈ ਜਾਂਦੀ ਸੀ ਕਿ ਵੀਰ ਜੀ ਤਾਂ ਪ੍ਰਮੇਸ਼ਰ ਦਾ ਹੀ ਸਰੂਪ ਨੇ, ਇਹ ਤਾਂ ਸਾਰੇ ਸੰਸਾਰ ਦਾ ਉਧਾਰ ਕਰਨ ਵਾਸਤੇ ਆਏ ਨੇ।

ਸੋ ਜਦੋਂ ਤੁਲਸਾਂ ਅੰਦਰ ਗਈ ਤਾਂ ਖਿਆਲ ਆਇਆ ਕਿ ਮਹਾਂਪੁਰਸ਼ਾਂ ਨੂੰ ਆਵਾਜ਼ ਨਹੀਂ ਮਾਰਨੀ ਚਾਹੀਦੀ। ਇਸ ਦਾ ਕਾਰਨ ਹੁੰਦਾ ਹੈ ਸਾਧ-ਸੰਗਤ ਜੀ! ਉਹ ਇਹ ਹੈ ਕਿ ਜਿਹੜੇ ਪੂਰਨ ਮਹਾਤਮਾ ਨੇ, ਜਦੋਂ ਉਹ ਸੰਸਾਰ ਨੂੰ ਸੁੱਤੇ ਲਗਦੇ ਨੇ, ਉਸ ਵੇਲੇ ਉਹ ਸਰੀਰ ਵਿਚ ਨਹੀਂ ਹੋਇਆ ਕਰਦੇ। ਇਕ ਵਾਰੀ ਇਹ ਗੱਲ ਮੈਨੂੰ ਵੱਡੇ ਮਹਾਰਾਜ ਜੀ ਨੇ ਦੱਸੀ ਸੀ। ਕੋਈ ਗੱਲ ਚੱਲ ਪਈ ਸੀ, ਪ੍ਰਸੰਗ ਦੇ ਉਤੇ ਗੱਲ ਆ ਗਈ, ਆਪ ਦੇ ਨਾਲ ਹੀ।

ਸੰਤ ਮਹਾਰਾਜ ਜੀ ਕਹਿਣ ਲੱਗੇ, "ਅਸੀਂ ਰਾਤ ਨੂੰ ਸੌਂਦੇ ਨਹੀਂ ਹੁੰਦੇ।"

ਮੈਂ ਕਿਹਾ, "ਮਹਾਰਾਜ! ਪਏ ਤਾਂ ਹੁੰਦੇ ਹੋ?"

ਕਹਿੰਦੇ, "ਸਰੀਰ ਪਿਆ ਹੁੰਦਾ ਹੈ। ਅਸੀਂ ਨਹੀਂ ਹੁੰਦੇ ਵਿਚ।"

ਮੈਂ ਹਿੰਮਤ ਕਰੀ, ਮੈਂ ਕਿਹਾ, "ਮਹਾਰਾਜ! ਫੇਰ ਕਿਤੇ ਚਲੇ ਜਾਂਦੇ ਹੋ?"

ਕਹਿੰਦੇ, "ਹਾਂ! ਫੇਰ ਅਸੀਂ ਉਨ੍ਹਾਂ ਪ੍ਰੇਮੀਆਂ ਨੂੰ ਮਿਲਦੇ ਹਾਂ ਜਿਹੜੇ ਸਾਨੂੰ ਯਾਦ ਕਰਦੇ ਨੇ, ਕਿਸੇ ਨੂੰ ਸੁਪਨੇ ਵਿਚ, ਕਿਸੇ ਦਾ ਕੋਈ ਕੰਮ ਕਰਦੇ ਹਾਂ। ਕੋਈ ਪਹਾੜਾਂ ਤੇ ਬੈਠਾ ਹੈ ਫੌਜੀ, ਉਹ ਅਰਾਧਨਾ ਕਰ ਰਿਹਾ ਹੈ, ਕੋਈ ਦੂਰ ਦੇਸਾਂ-ਪ੍ਰਦੇਸ਼ਾਂ ਵਿਚ ਬੈਠਾ ਹੈ। ਇਸ ਸਮੇਂ ਸਾਨੂੰ ਕਿਸੇ ਪਾਸਪੋਰਟਾਂ ਦੀ ਲੋੜ ਨਹੀਂ ਹੁੰਦੀ, ਸੂਖਮ ਸਰੀਰ ਨਾਲ ਹੀ ਅਸੀਂ ਕੰਮ ਕਰਦੇ ਹਾਂ, ਸਗੋਂ ਬਹੁਤਾ ਕੰਮ ਕਰਦੇ ਹਾਂ ਅਸੀਂ। ਸਰੀਰਕ ਰੂਪ ਵਿਚ ਤਾਂ ਆਹ ਸਾਢੇ ਤਿੰਨ ਹੱਥ ਦੇ ਸਰੀਰਕ ਢਾਂਚੇ ਜਿਹੇ ਨੂੰ ਨਾਲ ਲੈ ਜਾਣਾ ਪੈਂਦਾ ਹੈ। ਸੂਖਮ ਸਰੀਰ ਨਾਲ ਚੁਟਕੀ ਦੇ ਵਿਚ ਜਿਥੇ ਜੀਅ ਕਰਦਾ ਹੈ ਚਲੇ ਜਾਈਦੈ।"

ਮੈਂ ਕਿਹਾ, "ਮਹਾਰਾਜ! ਫੇਰ ਸਰੀਰ ਕਿਵੇਂ ਕਾਇਮ ਰਹਿੰਦਾ ਹੈ?"

ਕਹਿੰਦੇ, ਇਕ silver cod (ਇਕ ਚਾਨਣੀ ਤਾਰ ਹੁੰਦੀ ਹੈ, ਜਦੋਂ ਮਹਾਂਪੁਰਸ਼ ਸਰੀਰ ਤੋਂ ਬਾਹਰ ਹੁੰਦੇ ਹਨ ਤਾਂ silver cod ਨਾਲ ਰੂਹ ਦਾ ਸਬੰਧ ਜੁੜਿਆ ਰਹਿੰਦਾ ਹੈ) ਸਰੀਰ ਦੇ ਨਾਲ ਜੁੜੀ ਰਹਿੰਦੀ ਹੈ, ਜਿੰਨੀ ਦੂਰ ਜਾਂਦੇ ਹਾਂ, ਉਹ ਓਨੀ ਹੀ ਵਧ ਜਾਂਦੀ ਹੈ, ਸਕਿੰਟਾਂ ਵਿਚ ਹੀ ਵਧ-ਘਟ ਜਾਂਦੀ ਹੈ। ਜਿੰਨੇ ਬ੍ਰਹਿਮੰਡਾਂ ਵਿਚ ਜਾਓ ਓਨਾਂ ਹੀ ਵਧ ਜਾਂਦੀ ਹੈ।"

ਇਸੇ ਕਰਕੇ ਸਾਰੇ ਮਹਾਂਪੁਰਸ਼ਾਂ ਦਾ ਮੱਤ ਹੈ ਕਿ ਉਨ੍ਹਾਂ ਨੂੰ ਐਵੇਂ ਹੀ ਇਕ ਦਮ ਨਾ ਜਗਾਓ, ਬੜੇ ਅਰਾਮ ਦੇ ਨਾਲ ਹੌਲੀ-ਹੌਲੀ ਕੋਈ ਖੜਕਾ ਕਰੋ ਜਿਸ ਦੇ ਕਰਕੇ ਉਹ ਸਰੀਰ ਵਿਚ ਵਾਪਸ ਆ ਜਾਣ। ਉਡਦੇ ਤਾਂ ਅਸੀਂ ਵੀ ਹਾਂ ਪਰ ਸਾਨੂੰ ਸੂਖਮ ਸਰੀਰ ਨਾਲ ਉਡਣਾ ਨਹੀਂ ਆਉਂਦਾ, ਖਿਆਲ ਦੇ ਨਾਲ ਉਡਦੇ ਹਾਂ, ਸੂਖਮ ਸਰੀਰ ਨਹੀਂ ਸਾਡਾ ਸਥੂਲ ਸਰੀਰ ਵਿਚੋਂ, ਵਖਰਾ ਨਹੀਂ ਹੁੰਦਾ ਪਰ ਅਸੀਂ ਸੁਤੇ ਹੋਏ ਖਿਆਲ ਰਾਹੀਂ ਨਿਕਲ ਜਾਂਦੇ ਹਾਂ, ਅਸੀਂ ਸੁਪਨਾ ਦੇਖਦੇ ਹਾਂ, ਹੁੰਦੇ ਸਰੀਰ ਦੇ ਵਿਚ ਹੀ ਹਾਂ। ਐਨਾ ਸਾਡਾ ਤੇ ਮਹਾਂਪੁਰਖਾਂ ਦਾ ਫਰਕ ਹੈ।

ਸੋ ਉਥੇ ਤੁਲਸਾਂ ਨੇ ਆ ਕੇ ਦੇਖਿਆ ਦੇਖ ਕੇ ਆਪ ਨੇ ਕੋਈ ਗੱਲ ਨਹੀਂ ਕੀਤੀ, ਸਿਰਫ ਆਪਣਾ ਮਸਤਕ ਮਹਾਰਾਜ ਜੀ ਦੇ ਚਰਨਾਂ ਦੇ ਅੰਗੂਠੇ ਨਾਲ ਲਾ ਦਿਤਾ। ਅੰਗੂਠਾ ਮਸਤਕ ਦੇ ਨਾਲ ਛੋਹਣ ਦੀ ਦੇਰ ਸੀ ਇਕ-ਦਮ ਤੜਕ ਦੇ ਕੇ ਪ੍ਰਕਾਸ਼ ਹੀ ਪ੍ਰਕਾਸ਼ ਹੋ ਗਿਆ, ਬੱਜਰ ਕਪਾਟ ਖੁਲ੍ਹ ਗਏ, ਤ੍ਰਿਭਵਣ ਦੀ ਸੋਝੀ ਹੋ ਗਈ। ਸਾਰੀ ਗੁਪਤ ਦੁਨੀਆਂ ਦੇਖ ਰਹੀ ਹੈ। ਗੁਰੂ ਨਾਨਕ ਜੀ ਨੂੰ ਦੇਖ ਰਹੀ ਹੈ। ਇਕ ਸਿਖ ਅਰਦਾਸ ਕਰ ਰਿਹਾ ਹੈ ਭਾਈ ਮਨਸੁਖ, ਲੰਕਾ ਨੂੰ ਸਮਾਨ ਲੈ ਕੇ ਜਾ ਰਿਹਾ ਹੈ, ਜਹਾਜ਼ ਵਿਚ। ਜਹਾਜ਼ ਡੋਲ ਰਿਹਾ ਹੈ, ਸਮੁੰਦਰ ਵਿਚ ਇਹੋ ਜਿਹੇ ਵਰੋਲੇ ਨੇ ਘੇਰਿਆ। ਉਸ ਵੇਲੇ ਮਲਾਹ ਕਹਿੰਦੇ ਨੇ ਕਿ ਅਸੀਂ ਆਪਣਾ ਜ਼ੋਰ ਲਾ ਰਹੇ ਹਾਂ ਪਰ ਸਾਨੂੰ ਜਹਾਜ਼ ਦੇ ਬਚਣ ਦਾ ਕੋਈ ਭਰੋਸਾ ਨਹੀਂ। ਹੁਣ ਤੁਸੀਂ ਆਪਣੇ ਪੀਰਾਂ-ਫਕੀਰਾਂ ਨੂੰ ਧਿਆਨ ਵਿਚ ਲਿਆਓ। ਜਹਾਜ਼ ਵਿਚ ਮਨਸੁਖ ਦਾ ਸਮਾਨ ਜ਼ਿਆਦਾ ਭਰਿਆ ਹੋਇਆ ਸੀ। ਆਪ ਇਕਾਗਰ ਚਿਤ ਹੋ ਕੇ ਉਸ ਵੇਲੇ -

***ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥***
***ਪੰਨਾ - 750***

ਉਨ੍ਹਾਂ ਦੇ ਅੱਗੇ ਅਰਦਾਸ ਕਰਦੇ ਨੇ, ਹੇ ਪ੍ਰਭੂ! ਆਪ

ਦਾ ਆਸਰਾ ਲੈ ਕੇ ਚੱਲਿਆ ਸੀ ਤੇ ਹੁਣ ਬੜਾ ਭਾਰੀ ਸੰਕਟ ਆ ਗਿਆ ਤੇ ਹੁਣ ਸਹਾਇਤਾ ਕਰਨ ਵਾਲਾ ਕੋਈ ਨਹੀਂ। ਮੈਂ ਕਿਸੇ ਖਵਾਜ਼ਾ ਖਿਜ਼ਰ ਨੂੰ ਨਹੀਂ ਮੰਨਣਾ ਪਾਤਸ਼ਾਹ! ਹੋਰ ਸਾਰਿਆਂ ਦਾ ਤਾਂ ਕਿਸੇ ਦਾ ਕੋਈ ਹੈ ਤੇ ਕਿਸੇ ਦਾ ਕੋਈ, ਮੇਰਾ ਤਾਂ ਤੂੰ ਹੀ ਹੈਂ ਪਾਤਸ਼ਾਹ।

ਤੁਲਸਾਂ ਦਾਸੀ ਦੇਖ ਰਹੀ ਸੀ ਕਿ ਗੁਰੂ ਨਾਨਕ ਪਾਤਿਸ਼ਾਹ ਜਹਾਜ਼ ਨੂੰ ਥੰਮ੍ਹ ਕੇ ਕੱਢ ਰਹੇ ਨੇ। ਚੁੱਪ ਕਰਕੇ ਵਾਪਸ ਮੁੜ ਗਈ ਕਿ ਜੇ ਮੈਂ ਹੁਣ ਜਗਾ ਲਿਆ ਤਾਂ ਜਹਾਜ਼ ਡੁੱਬ ਜਾਏਗਾ। ਵਾਪਸ ਆ ਗਈ, ਮਾਤਾ ਜੀ ਕਹਿੰਦੇ, "ਤੂੰ ਜਗਾ ਕੇ ਨਹੀਂ ਆਈ, ਪ੍ਰਸ਼ਾਦਾ ਠੰਡਾ ਹੋ ਰਿਹਾ ਹੈ।"

ਕਹਿੰਦੀ, "ਮਾਤਾ ਜੀ! ਉਹ ਤਾਂ ਇਥੇ ਨਹੀਂ ਹਨ, ਉਹ ਤਾਂ ਆਪਣੇ ਕਿਸੇ ਗੁਰਸਿਖ ਦਾ ਜਹਾਜ਼ ਬੰਨੇ ਲਾ ਰਹੇ ਨੇ, ਜੋ ਡੁੱਬ ਰਿਹਾ ਹੈ। ਥੋੜ੍ਹੀ ਦੇਰ ਠਹਿਰੋ ਉਹ ਆਪੇ ਆ ਜਾਣਗੇ।"

ਮਾਤਾ ਜੀ ਕਹਿੰਦੇ, "ਤੇਰੀ ਇਹ ਹਿੰਮਤ! ਘਰ ਦੀ ਦਾਸੀ ਹੋ ਕੇ ਤੂੰ ਵੀ ਲੋਕਾਂ ਵਾਂਗ ਗੱਲਾਂ ਕਰਨ ਲੱਗ ਗਈ, ਲੋਕਾਂ ਨੇ ਤਾਂ ਕਹਿਣੀਆਂ ਹੀ ਨੇ ਤੂੰ ਵੀ ਕਹਿਣ ਲੱਗ ਗਈ? ਨਾਰਾਜ਼ ਹੋ ਗਏ ਮਾਤਾ ਜੀ। ਜਾ ਕੇ ਉਚੀ-ਉਚੀ ਆਵਾਜ਼ਾਂ ਮਾਰਨ ਲੱਗ ਗਏ। ਮਹਾਰਾਜ ਜੀ ਸਾਵਧਾਨ ਹੋ ਗਏ।

ਕਹਿੰਦੀ, "ਪੁੱਤਰ! ਅੱਗੇ ਤਾਂ ਲੋਕ ਹੀ ਕਹਿੰਦੇ ਸੀ ਤੇ ਹੁਣ ਘਰ ਦੇ ਦਾਸ ਵੀ ਕਹਿਣ ਲੱਗ ਗਏ।"

ਮਹਾਰਾਜ ਜੀ ਕਹਿੰਦੇ, "ਕੀ ਕਹਿੰਦੇ ਨੇ ਦਾਸ? ਕਿਸਨੇ ਤੁਹਾਨੂੰ ਸਤਾਇਆ ਹੈ?"

"ਆਹ ਜਿਹੜੀ ਖੜ੍ਹੀ ਹੈ-ਤੁਲਸਾਂ! ਮੈਂ ਇਸ ਨੂੰ ਕਿਹਾ ਸੀ ਕਿ ਜਗਾ ਲਿਆ, ਪ੍ਰਸ਼ਾਦਾ ਛਕ ਲੈਣ। ਮੈਨੂੰ ਹੋਰ ਹੀ ਸੁਣਾਉਂਦੀ ਹੈ ਕਿ ਉਹ ਤਾਂ ਕਿਸੇ ਸਿੱਖ ਦਾ ਜਿਸ ਦਾ ਨਾਂ ਮਨਸੁਖ ਹੈ, ਜਹਾਜ਼ ਕੱਢ ਰਹੇ ਨੇ।"

ਹੁਣ ਗੱਲ ਤਾਂ ਸਹੀ ਸੀ। ਮਹਾਰਾਜ ਜੀ ਨੇ ਸੋਚਿਆ ਕਿ ਜਰ ਨਾ ਸਕੀ ਤੇ ਕਹਿੰਦੇ, "ਇਹ ਤਾਂ ਝੱਲੀ ਹੈ, ਇਸਦਾ ਕੀ ਹੈ?"

ਉਹ ਉਸ ਵੇਲੇ ਮਸਤਾਨੀ ਹੋ ਗਈ।

ਐਨੇ ਨੂੰ ਬੇਬੇ ਜੀ ਆ ਗਏ, ਕਹਿਣ ਲੱਗੇ, "ਵੀਰ ਜੀ! ਤਰਸ ਕਰੋ ਏਸ ਉਤੇ।"

ਮਹਾਰਾਜ ਜੀ ਕਹਿੰਦੇ, "ਬੇਬੇ! ਦੁਨੀਆਂ ਵਲੋਂ ਅਣਜਾਣ ਰਹੇਗੀ, ਪ੍ਰਮੇਸ਼ਰ ਵਲੋਂ ਬਿਲਕੁਲ ਸੁਰਤ ਵਿਚ ਰਹੇਗੀ, ਕਿਰਿਆ ਸਾਧੇਗੀ, ਅਜਰ ਨੂੰ ਜਰੇਗੀ। ਤਾਕਤ ਹੁੰਦੀ ਹੋਈ ਅੰਦਰ ਜਰ ਜਾਏਗੀ।"

ਸੋ ਕਹਿਣ ਲੱਗੇ ਕਿ ਚਰਨ ਮਸਤਕ ਨੂੰ ਛੋਹਣ ਦੇ ਨਾਲ ਹੀ ਕਿੱਡਾ ਵੱਡਾ ਪ੍ਰਕਾਸ਼ ਹੋ ਗਿਆ, ਕਿਡੇ ਵੱਡੇ ਸਤਿਗੁਰੂ ਨਾਨਕ ਪਾਤਸ਼ਾਹ ਨੇ ਕਿ ਉਨ੍ਹਾਂ ਦੀ ਮਹਿਮਾ ਕਹੀ ਨਹੀਂ ਜਾਂਦੀ।

ਭਾਈ ਲਹਿਣਾ ਜੀ ਕਹਿਣ ਲੱਗੇ, "ਤੁਸੀਂ ਕਿਰਪਾ ਕਰਕੇ ਮੈਨੂੰ ਇਹ ਦੱਸ ਸਕਦੇ ਹੋ ਕਿ ਕਿਹੜੀ ਸੰਪਰਦਾ ਵਿਚੋਂ ਨੇ ਗੁਰੂ ਪਾਤਸ਼ਾਹ। ਕਿਉਂਕਿ ਸੰਪਰਦਾ ਨੂੰ ਦੇਖ ਕੇ ਅੰਦਾਜ਼ਾ ਲਾਇਆ ਜਾ ਸਕਦਾ ਹੈ। ਇਹ ਵੈਰਾਗੀ ਸੰਪਰਦਾ ਦੇ ਨੇ ਜਾਂ ਕਿਸੇ ਸੰਨਿਆਸੀ ਸੰਪਰਦਾ ਨਾਲ ਸਬੰਧ ਰਖਦੇ ਨੇ ਜਾਂ ਕਿਸੇ ਹੋਰ ਸੰਪਰਦਾ ਦੇ ਨਾਲ ਨੇ ਤੇ ਇਨ੍ਹਾਂ ਦੇ ਗੁਰੂ ਦਾ ਨਾਉਂ ਕੀ ਹੈ?"

ਆਪ ਕਹਿਣ ਲੱਗੇ, "ਲਹਿਣਾ ਜੀ! ਵਿਸ਼ਵਾਸ ਕਰੋ ਕਿ ਗੁਰੂ ਨਾਨਕ ਦੇਵ ਜੀ ਆਪ ਹੀ ਗੁਰੂ ਪ੍ਰਮੇਸ਼ਰ ਹਨ ਪਰ ਫੇਰ ਵੀ ਆਪਣੇ ਗੁਰੂ ਦਾ ਪਤਾ ਵੀ ਦਿਤਾ ਹੈ ਗੁਰਬਾਣੀ ਦੇ ਅੰਦਰ ਅਤੇ ਕਿਹਾ ਹੈ -

***ਅਪਰੰਪਰ ਪਾਰਬ੍ਰਹਮੁ ਪਰਮੇਸਰੁ***
***ਨਾਨਕ ਗੁਰੁ ਮਿਲਿਆ ਸੋਈ ਜੀਉ॥ ਪੰਨਾ - 599***

ਸੋ ਮਹਾਰਾਜ ਜੀ ਕਹਿੰਦੇ ਸਾਨੂੰ ਤਾਂ ਆਪ ਨਿਰੰਕਾਰ ਗੁਰੂ ਮਿਲਿਆ ਹੈ ਭਾਈ! ਪਰ ਆਪ ਵੀ ਨਿਰੰਕਾਰ ਦਾ ਸਰੂਪ ਨੇ। ਆਪ ਇਸ ਧਰਤੀ ਉਤੇ ਸਰੀਰ ਧਾਰਨ ਕਰਕੇ ਵੀ ਕੰਮ ਕਰ ਰਹੇ ਨੇ ਤੇ ਆਪ ਹੀ ਦਰਗਾਹ ਦੇ ਵਿਚ ਨਿਰੰਕਾਰ ਰੂਪ ਹੋ ਕੇ ਬਿਰਾਜਮਾਨ ਹਨ। ਆਪ ਹੀ ਸਿੱਖ ਬਣੇ ਹੋਏ ਨੇ ਤੇ ਆਪ ਹੀ ਗੁਰੂ ਬਣੇ ਹੋਏ ਨੇ।"

ਕਹਿਣ ਲੱਗੇ, "ਕਿਸ ਤਰ੍ਹਾਂ?"

ਭਾਈ ਜੋਧ ਕਹਿਣ ਲੱਗਿਆ, "ਮੈਂ ਤੁਹਾਨੂੰ ਦਸਦਾ ਹਾਂ, ਧਿਆਨ ਨਾਲ ਸੁਣਿਓ। ਜਦੋਂ ਆਪ ਮੋਦੀਖਾਨੇ ਦਾ ਕੰਮ ਕਰ ਰਹੇ ਸੀ ਸੁਲਤਾਨਪੁਰ, ਉਸ ਵੇਲੇ ਬਿਲਕੁਲ ਸੰਸਾਰੀ ਲਗਦੇ ਸੀ। ਸੰਸਾਰੀਆਂ ਵਾਂਗੂ ਮੋਦੀਖਾਨੇ ਅਧੀਨ ਵਸਤੂਆਂ ਦਾ ਹਿਸਾਬ-ਕਿਤਾਬ ਰੱਖਦੇ, ਚੀਜ਼ਾਂ ਦਿੰਦੇ-ਲੈਂਦੇ ਸੀ।

ਉਨ੍ਹਾਂ ਦਿਨਾਂ ਦੇ ਅੰਦਰ ਅੱਠ ਵਜ਼ੀਰ ਹੋਇਆ ਕਰਦੇ ਸਨ। ਜਿਹੜਾ ਵੱਡਾ ਵਜ਼ੀਰ ਹੁੰਦਾ ਉਸ ਨੂੰ ਵਜ਼ੀਰ-ਏ-ਆਜ਼ਮ ਕਹਿੰਦੇ ਸਨ, ਜਿਹੜਾ ਖਜ਼ਾਨਾ ਮੰਤਰੀ ਹੁੰਦਾ ਉਸ ਨੂੰ ਦੀਵਾਨ ਕਹਿੰਦੇ ਸਨ, ਰੱਖਿਆ ਮੰਤਰੀ ਨੂੰ ਬਖਸ਼ੀ ਕਿਹਾ ਕਰਦੇ ਸਨ। ਇਸੇ ਤਰ੍ਹਾਂ ਜਿਹੜਾ ਗ੍ਰਹਿ ਮੰਤਰੀ ਹੁੰਦਾ ਉਸ ਨੂੰ ਖਾਨ-ਏ-ਖਾਨਾ ਕਹਿੰਦੇ ਸਨ। ਜਿਹੜਾ ਰਾਸ਼ਨ ਆਦਿ ਨਾਲ ਸਬੰਧਿਤ ਹੁੰਦਾ ਉਸ ਨੂੰ ਮੋਦੀ ਆਖਿਆ ਕਰਦੇ ਸਨ।

"ਭਾਈ ਲਹਿਣਾ ਜੀ, ਆਪ ਮੋਦੀ ਦਾ ਕੰਮ ਕਰ ਰਹੇ ਸੀ ਪਰ ਇਕ ਦਿਨ ਆਪ ਅਚਾਨਕ ਇਸ਼ਨਾਨ ਕਰਨ ਜਾਂਦੇ ਨੇ। ਉਸ ਵੇਲੇ ਆਪ ਜੀ ਦਾਸ ਨੂੰ ਆਪਣੇ ਵਸਤਰ ਫੜਾ ਦਿੰਦੇ ਨੇ ਤੇ ਹਰ ਰੋਜ਼ ਦੇ ਵਾਂਗ ਆਪ ਨੇ ਪਾਣੀ ਵਿਚ ਚੁੱਭੀ ਮਾਰੀ ਤੇ ਪਹਿਲਾਂ ਤਾਂ ਹਰ ਰੋਜ਼ ਪਾਣੀ ਵਿਚੋਂ ਬਾਹਰ ਆ ਜਾਂਦੇ ਸਨ ਤੇ ਅੱਜ ਬਾਹਰ ਨਹੀਂ ਆਏ, ਨਾ ਕੋਈ ਖੜਕਾ ਹੋਇਆ। ਬਾਹਰ ਦਾਸ ਇੰਤਜ਼ਾਰ ਕਰਦਾ ਰਿਹਾ ਕਿ ਹੁਣ ਆਉਂਦੇ ਨੇ, ਹੁਣ ਆਉਂਦੇ ਨੇ। ਖਿਆਲ ਹੋਇਆ ਕਿਤੇ ਪਾਰ ਨਾ ਨਿਕਲ ਗਏ ਹੋਣ। ਫੇਰ ਸੋਚਦਾ ਹੈ ਕਿ ਖੜਕਾ ਨਹੀਂ ਹੋਇਆ, ਅਨੁਮਾਨ ਲਾਉਂਦਾ ਹੈ ਕਿ ਚੁੱਭੀ ਹੀ ਐਡੀ ਮਾਰੀ ਹੋਵੇ ਕਿ ਪਰਲੇ ਕੰਢੇ ਚਲੇ ਗਏ ਹੋਣ। ਦਿਨ ਚੜ੍ਹੇ ਤੱਕ ਉਡੀਕੀ ਗਿਆ। ਜਿੱਧਰ ਨੂੰ ਵੇਈ ਨਦੀ ਦਾ ਪਾਣੀ ਜਾਂਦਾ ਸੀ ਕਦੇ ਉਧਰ

ਨੂੰ ਜਾਂਦਾ ਹੈ ਤੇ ਮੀਲ ਦੋ ਮੀਲ ਓਧਰ ਨੂੰ ਚਲਿਆ ਗਿਆ ਕਿ ਸ਼ਾਇਦ ਤੈਰਦੇ-ਤੈਰਦੇ ਚਲੇ ਗਏ ਹੋਣ। ਜਦੋਂ ਕੁਝ ਵੀ ਸਮਝ ਵਿਚ ਨਾ ਆਇਆ ਤਾਂ ਉਸ ਵੇਲੇ ਰੋਣ ਲੱਗ ਗਿਆ, ਉਚੀ-ਉਚੀ ਰੋਂਦਾ ਹੈ। ਉਸੇ ਤਰ੍ਹਾਂ ਰੋਂਦਾ-ਰੋਂਦਾ ਜਦੋਂ ਉਹ ਸ਼ਹਿਰ ਵਿਚ ਗਿਆ ਤਾਂ ਲੋਕਾਂ ਨੇ ਪੁਛਿਆ ਕਿ ਤੂੰ ਕਿਉਂ ਰੋਂਦਾ ਹੈ?"

ਕਹਿੰਦਾ, "ਨਾਨਕ ਜੀ ਅੱਜ ਵੇਈ ਵਿਚੋਂ ਬਾਹਰ ਨਹੀਂ ਆਏ। ਪਾਣੀ ਵਿਚ ਵੜੇ ਨੇ, ਮੈਨੂੰ ਬਸਤਰ ਫੜਾਏ ਨੇ ਪਰ ਆਪ ਪਾਣੀ ਵਿਚੋਂ ਬਾਹਰ ਨਹੀਂ ਆਏ।"

ਉਸ ਵੇਲੇ ਸਾਰਿਆਂ ਦੀ ਰੁਚੀ ਏਧਰ ਹੋ ਗਈ ਕਿਉਂਕਿ ਆਪ ਦੀ ਮਹਿਮਾ ਬਹੁਤ ਫੈਲੀ ਹੋਈ ਸੀ ਤੇ ਚਲਦੀ-ਚਲਦੀ ਗੱਲ ਨਵਾਬ ਦੌਲਤ ਖਾਂ ਕੋਲ ਪਹੁੰਚ ਗਈ।

ਉਹ ਕਹਿੰਦਾ, "ਗੁਰੂ ਨਾਨਕ! ਗੁਰੂ ਨਾਨਕ (ਪਾਤਸ਼ਾਹ) ਵਰਗਾ ਬੰਦਾ ਤਾਂ ਮੈਂ ਦੇਖਿਆ ਹੀ ਨਹੀਂ। ਉਹ ਤਾਂ ਖੁਦਾ ਦਾ ਨੂਰ ਹੈ ਤੇ ਪੂਰਾ ਈਮਾਨਦਾਰ ਹੈ, ਲੁਟਾਈ ਜਾਂਦਾ ਹੈ ਤੇ ਫੇਰ ਵਾਧਾ ਨਿਕਲਦਾ ਹੈ। ਇਨ੍ਹਾਂ ਤੋਂ ਪਹਿਲੇ ਜਿਹੜੇ ਸਨ ਉਹ ਘਾਟਾ ਪਾਉਂਦੇ ਸਨ ਤੇ ਉਨ੍ਹਾਂ ਤੋਂ ਵਸੂਲੀ ਕਰਨ ਲਈ, ਉਨ੍ਹਾਂ ਨੂੰ 'ਕਾਠ' ਲਾਉਣਾ ਪੈਂਦਾ ਸੀ।' ਕਾਠ ਲਾਉਣਾ ਇਕ ਸਜ਼ਾ ਹੁੰਦੀ ਸੀ। ਪਹੀਏ ਦੇ ਅੰਦਰ ਇਕ ਪੈਰ ਤੇ ਦੂਜੇ ਦੇ ਅੰਦਰ ਦੂਜਾ ਪੈਰ ਫਸਾ ਦਿੰਦੇ ਸਨ। ਇਕ ਪਹੀਆ ਇਕ ਪਾਸੇ ਨੂੰ ਘੁਮਾ ਦਿੰਦੇ ਸਨ ਤੇ ਦੂਜਾ ਦੂਜੇ ਪਾਸੇ ਨੂੰ, ਲੱਤਾਂ ਟੁੱਟਣ ਵਾਲੀਆਂ ਹੋ ਜਾਂਦੀਆਂ ਸਨ।

ਸੋ ਕਹਿਣ ਲੱਗਿਆ ਕਿ ਨਾਨਕ ਜੀ ਤਾਂ ਬਹੁਤ ਚੰਗੇ ਨੇ, ਇਹ ਤਾਂ ਬੜਾ ਮਾੜਾ ਕੰਮ ਹੋਇਆ। ਉਸੇ ਵੇਲੇ ਆ ਕੇ ਵੇਈ ਵਿਚ ਇਧਰ-ਓਧਰ ਲਭਦੇ ਨੇ, ਡੁਬੋਲੀਏ ਤੈਰਾਕ ਵੀ ਲਭਦੇ ਫਿਰਦੇ ਨੇ, ਕਿਤੇ ਪਤਾ ਨਾ ਲੱਗਿਆ, ਜਾਲ ਪਵਾਏ ਤਾਂ ਵੀ ਪਤਾ ਨਾ ਲੱਗਿਆ।

ਸਾਧਸੰਗਤ ਜੀ! ਅੱਜ ਦੇ ਸਾਡੇ ਲਿਖਾਰੀ ਇਹ ਗੱਲ ਕਹਿੰਦੇ ਨੇ ਕਿ ਗੁਰੂ ਨਾਨਕ ਸਾਹਿਬ ਵੇਈ ਦੇ ਪਰਲੇ ਪਾਸੇ ਤੈਰ ਕੇ ਨਿਕਲ ਗਏ ਤੇ ਉਥੇ ਕੋਈ ਜੰਗਲ ਹੋਏਗਾ ਤੇ ਉਹ ਉਥੇ ਬਹਿ ਗਏ ਹੋਣਗੇ। ਕਿਉਂਕਿ ਇਨ੍ਹਾਂ ਨੂੰ ਇਨ੍ਹਾਂ ਗੱਲਾਂ ਦਾ ਕੋਈ ਥਹੁ-ਪਤਾ ਨਹੀਂ ਹੈ ਤੇ ਗੁਰੂ ਮਹਾਰਾਜ ਦੀ ਕ੍ਰਿਆ ਨੂੰ ਆਪਣੀ ਅਕਲ ਨਾਲ ਮਾਪਦੇ ਨੇ। ਹੁਣ ਦੱਸੋ ਕਿ ਉਥੇ ਹਨ੍ਹੇਰਾ ਸੀ? ਚਾਰੇ ਪਾਸੇ ਤਲਾਸ਼ ਹੋ ਰਹੀ ਸੀ, ਪੈੜੂਏ ਲੱਗੇ ਹੋਏ ਸਨ, ਕਿਤੇ ਪਾਰ ਨਾ ਨਿਕਲ ਗਏ ਹੋਣ, ਐਨੀ ਉਨ੍ਹਾਂ ਨੂੰ ਸੋਝੀ ਹੀ ਨਾ ਆਈ? ਉਹ ਅਣਜਾਣ ਸਨ ਕਿ ਪਾਣੀ ਵਿਚ ਹੀ ਖੜ੍ਹੇ ਨੇ? ਕਿਸੇ ਨੇ ਤਾਂ ਕਿਹਾ ਹੋਣੈ ਕਿ ਪਾਰ ਦੇਖੋ, ਕਿਤੇ ਪਰਲੇ ਪਾਸੇ ਨਾ ਚਲੇ ਗਏ ਹੋਣ। ਕਿਤੇ ਖੁਰਾ-ਪੈੜ ਨਹੀਂ ਮਿਲਦੀ, ਕੋਈ ਨਿਸ਼ਾਨ ਨਹੀਂ ਮਿਲਦਾ, ਦੂਰ-ਦਰਾਜ ਤੱਕ ਤਲਾਸ਼ ਕਰੀ। ਜਾਲ ਪੁਆਏ ਗਏ ਵੱਡੇ-ਵੱਡੇ ਮੱਛ ਜਾਲ ਵਿਚ ਫਸ ਗਏ, ਕੱਟ ਕੱਟ ਕੇ ਦੇਖੇ ਪਰ ਆਪ ਕਿਤੇ ਨਾ ਮਿਲੇ। ਅਖੀਰ ਸਭ ਨਿਰਾਸ਼ ਹੋ ਗਏ। ਭਾਈਆ ਜੈ ਰਾਮ ਜੀ ਬਹੁਤ ਉਦਾਸ ਨੇ। ਨਵਾਬ ਨੇ ਮੋਦੀਖਾਨੇ ਨੂੰ ਤਾਲਾ ਲਗਵਾ ਦਿਤਾ ਤੇ ਬੜੇ ਅਫਸੋਸ ਵਿਚ ਨੇ। ਇਕ ਬੇਬੇ ਨਾਨਕੀ ਹੈ ਜਿਹੜੀ ਆਪਣੇ ਵਿਸ਼ਵਾਸ ਵਿਚ ਸਲਾਮਤ ਰਹੀ ਤੇ ਕਹਿਣ ਲੱਗੀ, "ਨਾ! ਮੇਰੇ ਵੀਰ ਨੂੰ ਕੋਈ ਦਰਿਆ ਡੋਬ ਨਹੀਂ ਸਕਦਾ, ਕੋਈ ਅੱਗ ਜਲਾ ਨਹੀਂ ਸਕਦੀ, ਕੋਈ ਸ਼ਸ਼ਤਰ ਉਨ੍ਹਾਂ ਨੂੰ ਕੱਟ ਨਹੀਂ ਸਕਦਾ ਕਿਉਂਕਿ ਉਸ ਦੇ ਭੈ ਵਿਚ ਸਭ ਕੁਝ ਵਰਤ ਰਿਹਾ ਹੈ।

***ਭੈ ਵਿਚਿ ਪਵਣੁ ਵਹੈ ਸਦਵਾਉ॥***
***ਭੈ ਵਿਚਿ ਚਲਹਿ ਲਖ ਦਰੀਆਉ॥***
***ਭੈ ਵਿਚਿ ਅਗਨਿ ਕਢੈ ਵੇਗਾਰਿ॥***
***ਭੈ ਵਿਚਿ ਧਰਤੀ ਦਬੀ ਭਾਰਿ॥***
***ਭੈ ਵਿਚਿ ਇੰਦੁ ਫਿਰੈ ਸਿਰ ਭਾਰਿ॥***
***ਭੈ ਵਿਚਿ ਰਾਜਾ ਧਰਮੁ ਦੁਆਰੁ॥***
***ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥***
***ਕੋਹ ਕਰੋੜੀ ਚਲਤ ਨ ਅੰਤੁ॥ ਪੰਨਾ - 464***

ਕਹਿੰਦੇ, ਜਦੋਂ ਸਾਰੀ ਸ੍ਰਿਸ਼ਟੀ ਭੈ ਵਿਚ ਹੈ ਤੇ ਉਹ ਤਾਂ ਆਪ ਨਿਰੰਕਾਰ ਦਾ ਰੂਪ ਨੇ, ਉਨ੍ਹਾਂ ਨੂੰ ਕੋਈ ਨਹੀਂ ਡੋਬ ਸਕਦਾ। ਨਿਹਚਾ ਕਰੋ ਇਹ ਉਨ੍ਹਾਂ ਦਾ ਕੋਈ ਕੌਤਕ ਹੈ।

ਤੇ ਉਧਰ ਆਪ ਜੀ (ਗੁਰੂ ਨਾਨਕ ਪਾਤਸ਼ਾਹ) ਦਰਗਾਹ ਦੇ ਅੰਦਰ ਪਹੁੰਚਦੇ ਨੇ, ਜਿਸ ਦਾ ਪਤਾ ਆਪ ਨੇ ਆਪ ਆਪਣੀ ਬਾਣੀ ਦੇ ਅੰਦਰ ਦਿਤਾ ਹੈ -

***ਧਾਰਨਾ - ਸਚਖੰਡ 'ਚ ਬੁਲਾਇਆ ਨਿਰੰਕਾਰ ਨੇ,***
***ਜਗਤ ਗੁਰੂ ਨਾਨਕ ਨੂੰ -2, 2.***
***ਮੇਰੇ ਪਿਆਰੇ ਜਗਤ ਗੁਰੂ ਨਾਨਕ ਨੂੰ-2, 2.***
***ਸਚਖੰਡ 'ਚ ਬੁਲਾਇਆ ਨਿਰੰਕਾਰ ਨੇ,...।***

ਆਪ ਨੂੰ ਸੁਨੇਹਾ ਆਇਆ, ਆਪ ਫੁਰਮਾਨ ਕਰਦੇ ਨੇ ਬਾਣੀ ਵਿਚ ਕਿ-

***ਹਉ ਢਾਢੀ ਵੇਕਾਰੁ ਕਾਰੈ ਲਾਇਆ॥***
***ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ॥***

***ਪੰਨਾ - 150***

ਇਥੋਂ ਨਹੀਂ, ਦਰਗਾਹ ਵਿਚੋਂ ਹੀ ਫੁਰਮਾਨ ਹੋਇਆ ਸੀ -

***ਢਾਢੀ ਸਚੈ ਮਹਲਿ ਖਸਮਿ ਬੁਲਾਇਆ॥ ਪੰਨਾ - 150***

ਮਾਲਕ ਨੇ ਮੈਨੂੰ ਸੱਚੇ ਮਹਲ ਵਿਚ ਬੁਲਾਇਆ ਤੇ ਉਥੇ ਪ੍ਰਮੇਸ਼ਰ ਨੇ ਇਹ ਪੁੱਛਣਾ ਕੀਤਾ ਕਿਉਂਕਿ ਦੋਏ ਇਕੋ ਰੂਪ ਨੇ। ਇਕ ਵਾਰੀ ਤਾਂ ਪ੍ਰਕਾਸ਼ ਹੀ ਪ੍ਰਕਾਸ਼ ਦਿਸਦਾ ਹੈ, ਦੂਜੀ ਵਾਰੀ ਸਾਕਾਰ ਰੂਪ ਦੇ ਅੰਦਰ ਨਿਰੰਕਾਰ ਤੇ ਗੁਰੂ ਨਾਨਕ ਪਾਤਸ਼ਾਹ ਨਜ਼ਰ ਆਉਂਦੇ ਨੇ।

ਕਹਿੰਦੇ, "ਹੇ ਨਾਨਕ! ਸੰਸਾਰ ਦੇ ਉਤੇ ਆਪ ਗਏ ਸੀ ਤੇ ਅਜੇ ਤੱਕ ਆਪ ਨੇ ਕੰਮ ਸ਼ੁਰੂ ਨਹੀਂ ਕਰਿਆ।"

ਗੁਰੂ ਨਾਨਕ ਜੀ ਕਹਿੰਦੇ, "ਨਿੰਰਕਾਰ ਜੀ! ਜਗਤ ਬੁਰੀ ਤਰ੍ਹਾਂ ਜਲ ਰਿਹਾ ਹੈ। ਮੱਸਿਆ ਦੀ ਰਾਤ ਪਈ ਹੋਈ ਹੈ ਤੇ ਧਰਮ ਕਿਤੇ ਦਿਸਦਾ ਨਹੀਂ, ਸਾਰੇ ਕੂੜ ਦੀ ਹਨ੍ਹੇਰੀ ਰਾਤ ਪਸਰ ਚੁੱਕੀ ਹੈ -

***ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥***
***ਪੰਨਾ - 145***

ਰਾਜੇ ਕਲਜੁਗ ਅੰਦਰ ਕਸਾਈ ਹੋ ਗਏ ਤੇ ਜਿੰਨੇ ਸਾਧੂ, ਸੰਤ, ਆਚਾਰੀਆ ਨੇ, ਸਭ ਤੇਰੇ ਪਿਆਰ ਤੋਂ ਹੀਣੇ ਹੋ ਕੇ ਕੇਵਲ ਭੇਖਾਂ ਦੇ ਅੰਦਰ, ਰੂਪਾਂ, ਰੇਖਾਂ ਦੇ ਵਿਚ ਫਸੇ ਹੋਏ ਨੇ। ਸੱਚ ਨਹੀਂ ਲੱਭਦਾ, ਬਹਿਸਾਂ ਕਰਦੇ ਨੇ –

***ਸਚੁ ਕਿਨਾਰੇ ਰਹਿ ਗਇਆ ਖਹਿ ਮਰਦੇ ਬਾਹਮਣ ਮਉਲਾਣੇ॥***
***ਭਾਈ ਗੁਰਦਾਸ ਜੀ, ਵਾਰ 1/21***

ਲੜਾਈ ਹੈ ਕੇਵਲ। ਤੇਰੇ ਨਾਮ ਦੀ ਗੱਲ ਚਲ ਨਹੀਂ ਰਹੀ ਪ੍ਰਭੂ ਤੇਰੇ ਨਾਲ ਕਿਸੇ ਦਾ ਪਿਆਰ ਨਹੀਂ। ਜਿਹੜੇ ਜੋਗੀ ਨੇ ਇਹ ਸ਼ਕਤੀਆਂ ਦੇ ਵਿਚ ਪਰਚੇ ਹੋਏ ਨੇ, ਜਿਹੜੇ ਵੱਡੇ-ਵੱਡੇ ਡੇਰੇਦਾਰ ਨੇ ਉਹ ਮਾਇਆ ਵਿਚ ਪਰਚੇ ਹੋਏ, ਏਸ ਵਿਉਂਤ ਵਿਚ ਨੇ ਕਿ ਮਾਇਆ ਕਿਵੇਂ ਬਹੁਤੀ ਆਵੇ। ਉਹ ਮਾਇਆ ਦੇ ਪੁਜਾਰੀ ਨੇ, ਤੇਰੇ ਨਹੀਂ। ਸੋ ਪਾਤਸ਼ਾਹ! ਹਨ੍ਹੇਰਾ ਹੀ ਹਨ੍ਹੇਰਾ ਪਿਆ ਹੈ। ਰਾਜੇ, ਕਰਮਚਾਰੀ ਪਰਜਾ ਦਾ ਲਹੂ ਪੀ ਰਹੇ ਹਨ।

ਦੂਸਰਾ ਆਪ ਦੀ ਇਹ ਮਰਿਆਦਾ ਹੈ ਕਿ ਜਦੋਂ ਤੱਕ ਗੁਰੂ ਧਾਰਨ ਨਾ ਕੀਤਾ ਜਾਵੇ ਉਨੀ ਦੇਰ ਤੱਕ ਇਹ ਮਿਸ਼ਨ ਨਹੀਂ ਚੱਲ ਸਕਦਾ। ਸੋ ਮੈਂ ਸੰਸਾਰ ਵਿਚ ਨਿਗ੍ਹਾ ਮਾਰ ਕੇ ਦੇਖਿਆ ਪਰ –

***ਬੀਜਉ ਸੂਝੈ ਕੋ ਨਹੀ ਬਹੈ ਦਲੀਚਾ ਪਾਇ॥***
***ਪੰਨਾ – 936***

ਮੈਨੂੰ ਕੋਈ ਨਜ਼ਰ ਨਹੀਂ ਆਇਆ ਜਿਹੜਾ ਦਲੀਚਾ ਪਾ ਕੇ ਬੈਠ ਜਾਏ। ਸੋ ਮੈਂ ਆਪ ਨੂੰ, ਨਿਰੰਕਾਰ ਨੂੰ ਗੁਰੂ ਧਾਰਨ ਕਰਨ ਵਾਸਤੇ ਆਇਆ ਹਾਂ।" ਆਪਨੇ ਫੁਰਮਾਨ ਕੀਤਾ ਹੈ-

***ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ॥***
***ਪੰਨਾ – 599***

ਕਹਿੰਦੇ, "ਓਹੀ ਮੈਨੂੰ ਗੁਰੂ ਮਿਲਿਆ।"

***ਆਦਿ ਅੰਤਿ ਏਕੈ ਅਵਤਾਰਾ॥***
***ਸੋਈ ਗੁਰੂ ਸਮਝਿਯਹੁ ਹਮਾਰਾ॥ (ਚੌਪਈ)***

ਗੁਰੂ ਨਿਰੰਕਾਰ ਹੈ ਤੇ ਨਿਰੰਕਾਰ ਤੋਂ ਚਲਦੀ ਹੈ ਇਹ ਸੰਪਰਦਾ, ਜਿਸ ਨੂੰ ਸਿਖਮਤ ਕਹਿੰਦੇ ਹਨ।

ਸੋ ਗੁਰੂ ਮਹਾਰਾਜ ਜੀ ਕਹਿਣ ਲੱਗੇ, "ਮੈਨੂੰ ਦੀਕਸ਼ਾ ਦਿਓ, ਸਰੂਪ ਸੰਸਾਰ ਨੂੰ ਆਪ ਦਾ ਕੀ ਦੱਸਿਆ ਜਾਵੇ ਜਿਸ ਦੀ ਅਰਾਧਨਾ ਕਰਕੇ ਸੰਸਾਰ ਆਪ ਤੱਕ ਪਹੁੰਚ ਸਕੇ।"

ਨਿਰੰਕਾਰ ਜੀ ਕਹਿੰਦੇ, "ਹੇ ਨਾਨਕ! ਮੈਨੂੰ ਪ੍ਰਾਕ੍ਰਿਤਕ ਲੋਕਾਂ ਨੇ ਪ੍ਰਾਕਿਰਤੀ ਵਾਂਗ ਦੇਖਣ ਦਾ ਯਤਨ ਕੀਤਾ ਹੈ – ਕੋਈ ਚਾਰ ਬਾਹਾਂ ਵਾਲਾ ਮੈਨੂੰ ਦੇਖਦਾ ਹੈ, ਕੋਈ ਗਦਾ, ਸੰਖ ਤੇ ਚੱਕਰ ਵਾਲਾ ਦੇਖਦਾ ਹੈ, ਕੋਈ ਕਿਸੇ ਤਰ੍ਹਾਂ ਦੀ ਭਾਵਨਾ ਮੇਰੇ ਤੇ ਬਣਾ ਰਿਹਾ ਹੈ ਤੇ ਕੋਈ ਕਿਸੇ ਤਰ੍ਹਾਂ ਦੀ।

ਮੇਰਾ ਅਸਲੀ ਸਰੂਪ ੧ੳ (ਇਕੰਕਾਰ) ਦਾ ਹੈ। ਓਅੰਕਾਰ ਦਾ ਜੋ ਮੇਰਾ ਸਰੂਪ ਹੈ ਉਹ ਸ਼ਬਦ ਧੁਨ ਹੈ, ਜਿਸ ਨੂੰ 'ਸ਼ਬਦ ਬ੍ਰਹਮ' ਕਹਿੰਦੇ ਨੇ। ਉਹ ਰੂਪ, ਰੰਗ, ਰੇਖ, ਭੇਖ, ਚੱਕਰ, ਚਿਹਨ, ਜਾਤ-ਪਾਤ ਤੋਂ ਨਿਆਰਾ ਕੇਵਲ ਹੋਂਦ ਮਾਤਰ ਹੈ।

ਜੋ ਮੇਰਾ 'ਏਕੰਕਾਰ' ਦਾ ਸਰੂਪ ਹੈ ਉਹ ਹੈ ਕੇਵਲ ਇਕ (੧), ਓਅੰਕਾਰ (ਓ) ਸਤਿ ਨਾਮ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂੰਨੀ ਸੈਭੰ ਗੁਰ ਪ੍ਰਸਾਦਿ॥ ਇਥੇ ਮੈਂ ਏਕੰਕਾਰ ਹੀ ਹਾਂ। ਮੇਰਾ ਇਹ ਰੂਪ, ਮੇਰੀ ਹੋਂਦ ਸਤ ਹੈ, ਨਾਮ ਸ਼ਕਤੀ ਹੈ, ਮੈਂ ਆਪ ਹੀ ਇਕ ਤੋਂ ਅਨੇਕ ਹੋਇਆ ਹਾਂ ਇਕ ਕਰਤਾ ਹਾਂ। ਸਾਰੇ ਦ੍ਰਿਸ਼ਟਮਾਨ ਵਿਚ ਮੈਂ ਵਿਆਪਕ ਹੁੰਦਾ ਪੁਰਖ ਹਾਂ, ਕੋਈ ਹੋਰ ਮੈਥੋਂ ਬਿਨਾਂ ਨ ਹੋਣ ਕਰਕੇ ਨਿਰਭਉ, ਨਿਰਵੈਰ ਹਾਂ। ਕਾਲ ਮੇਰਾ ਹੀ ਪੈਦਾ ਕੀਤਾ ਹੋਇਆ ਹੈ, ਮੈਂ ਕਾਲ ਰਹਿਤ ਹਾਂ। ਮੈਂ ਕਾਲ ਰਹਿਤ ਹੋਂਦ (ਹਸਤੀ) ਹਾਂ। ਜੂਨਾਂ ਵਿਚ ਮੈਂ ਨਹੀਂ ਆਉਂਦਾ। ਮੈਂ ਗਿਆਨ ਹਾਂ ਪਰ ਮੈਂ ਆਪਣੇ ਵਿਚ ਪੂਰੀ ਤਰ੍ਹਾਂ ਅਭੇਦ ਹੋਏ, ਮੇਰਾ ਹੀ ਰੂਪ ਬਣੇ, ਗੁਰੂ ਦੀ ਕ੍ਰਿਪਾ ਹੋਣ ਤੇ ਹੀ ਸ਼ਾਖਸ਼ਾਤ ਹੁੰਦਾ ਹਾਂ। ਸਾਰਾ ਦ੍ਰਿਸ਼, ਅਦ੍ਰਿਸ਼ ਮੈਂ ਆਪ ਹੀ ਹਾਂ।

ਸਾਰਾ ਸਮਝਾ ਦਿਤਾ ਕਿ ਇਹ ਸਰੂਪ ਮੇਰਾ ਸੰਸਾਰ ਵਿਚ ਦੱਸੀਂ। ਹੁਣ ਤੁਸੀਂ ਇਸ ਤੇ ਆਪਣੀ ਮੋਹਰ ਲਾਓ ਕਿਉਂਕਿ ਤੁਹਾਡਾ ਸਿੱਕਾ ਚਲਣਾ ਹੈ ਸੰਸਾਰ ਦੇ ਅੰਦਰ, ਮੋਹਰ ਤੁਹਾਡੀ ਹੋਣੀ ਚਾਹੀਦੀ ਹੈ।

ਉਸ ਵੇਲੇ ਗੁਰੂ ਨਾਨਕ ਪਾਤਿਸ਼ਾਹ ਨੇ ਦੋਵੇ ਹੱਥ ਜੋੜੇ, ਨਿਰੰਕਾਰ ਦੇ ਸਾਹਮਣੇ ਹੋ ਕੇ ਕਿਹਾ, ***"ਆਦਿ ਸਚਿ ਜੁਗਾਦਿ ਸਚੁ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥੧॥*** ਹੇ ਪ੍ਰਭੂ ਤੂੰ ਅਨਾਦ ਹੈ ਜਦੋਂ ਸੰਸਾਰ ਦਾ ਆਦਿ ਹੋਇਆ ਉਸ ਵੇਲੇ ਵੀ ਤੂੰ ਆਪ ਹੀ ਸੀ ਤੈਥੋਂ ਬਿਨਾਂ ਹੋਰ ਕੁਝ ਵੀ ਨਹੀਂ ਸੀ। ਜਦੋਂ ਸਮੇਂ ਦੀ ਹੋਂਦ ਹੋਈ ਉਸ ਸਮੇਂ ਵੀ ਤੂੰ ਆਪ ਹੀ ਸੀ, ਹੁਣ ਵੀ ਤੁਸੀਂ ਆਪ ਹੀ ਹੋ; ਮਾਇਆ, ਪਸਾਰੇ ਦੀ ਸਾਜਨਾਂ ਤੋਂ ਆਪਣੇ ਆਪ ਤੋਂ ਹੀ ਕੀਤੀ, ਜਦੋਂ ਰਚਨਾ ਤੇਰੇ ਵਿਚ ਲੈਅ ਹੋਵੇਗੀ ਉਸ ਵੇਲੇ ਵੀ ਤੂੰ ਆਪ ਹੀ ਹੋਵੇਂਗਾ, ਆਪਣਾ ਖੇਲ੍ਹ ਆਪ ਹੀ ਕਰ ਰਿਹਾ ਹੈਂ। ਜਦੋਂ ਸੰਕੋਚਦਾ ਹੈਂ ਤਾਂ ਵੀ ਆਪ ਹੀ ਆਪਣੀ ਮਹਿਮਾਂ ਵਿਚ ਸਥਿਤ ਹੋ ਜਾਂਦਾ ਹੈਂ। ਤੂੰ ਆਪ ਹੀ ਪਸਰ ਕੇ ਦ੍ਰਿਸ਼ਟਮਾਨ ਹੋ ਜਾਂਦਾ ਹੈਂ ਅਤੇ ਸੁੰਗੜ ਕੇ ਆਪ ਹੀ ਰਹਿ ਜਾਂਦਾ ਹੈਂ।

ਹੁਕਮ ਹੋਇਆ ਕਿ ਤਾਰਕ ਮੰਤਰ ਜੋ ਹੈ ਕਲਜੁਗ ਦਾ, ਉਹ ਵਾਹਿਗੁਰੂ ਮੰਤਰ ਹੈ। ਵਾਹਿਗੁਰੂ ਮੰਤਰ ਵਿਚ ਮੇਰਾ ਅਦ੍ਵੈਤ ਰੂਪ ਸੰਮਿਲਤ ਹੈ ਤੇ ਉਸ ਵੇਲੇ ਨਿਰੰਕਾਰ ਜੀ ਨੇ ਇਕ ਪਿਆਲਾ ਲੈ ਆਂਦਾ। ਕਿਹੋ-ਜਿਹਾ ਪਿਆਲਾ ਹੈ, ਉਹ ਸਾਡੇ ਪਿਆਲੇ ਵਰਗਾ ਨਹੀਂ ਹੈ। ਸਾਨੂੰ ਦੱਸਣ ਵਾਸਤੇ ਇਹ ਸ਼ਬਦ ਵਰਤਿਆ ਹੈ ਜਨਮ ਸਾਖੀ ਵਿਚ। ਉਹ ਨਾਮ ਅੰਮ੍ਰਿਤ ਦਾ ਲਬਾਲਬ ਭਰਿਆ ਹੋਇਆ ਪਿਆਲਾ ਸੀ।

ਨਿਰੰਕਾਰ ਜੀ ਕਹਿੰਦੇ, "ਹੇ ਨਾਨਕ! ਇਹ ਮੇਰੇ 'ਨਾਮ ਅੰਮ੍ਰਿਤ' ਦਾ ਪਿਆਲਾ ਮੈਂ ਤੈਨੂੰ ਦਿੰਦਾ ਹਾਂ, ਤੂੰ ਇਹ ਪੀ।"

ਉਸੇ ਵੇਲੇ ਗੁਰੂ ਨਾਨਕ ਪਾਤਿਸ਼ਾਹ ਨੇ 'ਨਾਮ ਅੰਮ੍ਰਿਤ' ਦਾ ਪਿਆਲਾ ਪੀਤਾ ਤੇ ਪੀਂਦੇ ਸਾਰ ਵਾਹਿਗੁਰੂ ਜੀ ਦਾ ਪਰੀਪੂਰਨ ਹੁਕਮ ਪ੍ਰਗਟ ਹੋ ਗਿਆ।

ਫੇਰ ਨਿਰੰਕਾਰ ਨੇ ਬਚਨ ਕੀਤਾ, "ਹੇ ਨਾਨਕ! ਤੇਰੀ

ਸਾਰੀ ਪਵਿੱਤਰਤਾ, ਮੇਰੀ ਹੋਏਗੀ ਤੇ ਤੇਰੇ ਸਾਰੇ ਚਰਿਤ੍ਰ ਮੇਰੇ ਹੋਣਗੇ, ਜਿੰਨੇ ਤੂੰ ਕੰਮ ਕਰੇਂਗਾ ਉਹ ਮੈਂ ਕਰਦਾ ਹੋਵਾਂਗਾ ਤੇ ਤੁਹਾਨੂੰ ਕੋਈ ਲੇਪ ਨਹੀਂ ਲਗੇਗੀ -

***ਸਰਬ ਸੀਲ ਮਮੰ ਸੀਲੰ ਸਰਬ ਪਾਵਨ ਮਮ ਪਾਵਨਹ॥***
***ਸਰਬ ਕਰਤਬ ਮਮੰ ਕਰਤਾ ਨਾਨਕ ਲੇਪ ਛੇਪ ਨ ਲਿਪ੍ਰਤੇ॥***
***ਪੰਨਾ - 1357***

ਸੋ ਹੁਣ ਤੁਸੀਂ ਜਾਓ ਸੰਸਾਰ ਦੇ ਅੰਦਰ। ਹੇ ਨਾਨਕ! ਜੋ ਤੇਰੇ ਤੇ ਯਕੀਨ ਕਰੇਗਾ, ਇਹ ਮੇਰਾ ਬਚਨ ਰਿਹਾ ਕਿ ਮੈਂ ਉਸ ਨੂੰ ਕਾਲ ਦੇ ਚੱਕਰ ਵਿਚੋਂ ਕੱਢ ਲਵਾਂਗਾ। ਜੋ ਤੇਰੇ ਤੇ ਵਿਸ਼ਵਾਸ ਲਿਆਏਗਾ, ਤੇਰੀ ਬਾਣੀ ਤੇ ਵਿਸ਼ਵਾਸ ਲਿਆਏਗਾ ਉਹ ਮੇਰੇ ਤੱਕ ਪਹੁੰਚ ਜਾਏਗਾ। ਸੋ ਜੋ ਮੈਂ ਤੈਨੂੰ ਮੰਤਰ ਦਿਤਾ ਹੈ ਇਸ ਦਾ ਜੋ ਜਾਪ ਕਰੇਗਾ, ਸਮਝੇਗਾ ਉਹ ਮੇਰੇ ਹੁਕਮ ਨੂੰ ਸਮਝ ਜਾਏਗਾ। ਉਹ ਹਉਮੈਂ ਦੇ ਚੱਕਰ ਵਿਚੋਂ ਨਿਕਲ ਜਾਏਗਾ-

***ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥***
***ਪੰਨਾ - 1***

ਸੋ ਇਸ ਤਰ੍ਹਾਂ ਦੇ ਨਾਲ ਮਹਾਰਾਜ ਜੀ ਕਹਿੰਦੇ ਕਿ ਮੈਨੂੰ ਨਿਰੰਕਾਰ ਨੇ ਸਿਫਤ ਸਲਾਹ ਦਾ ਕਪੜਾ ਬਖਸ਼ਿਆ -

***ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ॥***
***ਪੰਨਾ - 150***

ਮੈਂ ਤਾਂ ਬੇਕਾਰ ਸੀ। ਸਾਨੂੰ ਬੇਕਾਰ ਕਹਿੰਦੇ ਨੇ; ਅਸੀਂ ਬੇਕਾਰ ਹਾਂ, ਮਹਾਰਾਜ ਬੇਕਾਰ ਨਹੀਂ ਸੀ। ਅਸੀਂ ਬੇਕਾਰ ਫਿਰਦੇ ਹਾਂ ਦੁਨੀਆਂ ਦੇ ਕੰਮ ਕਰਦੇ ਫਿਰਦੇ ਹਾਂ, ਪ੍ਰਮੇਸ਼ਰ ਦੇ ਕੰਮ ਵਲੋਂ ਬਿਲਕੁਲ ਬੇਕਾਰ ਹਾਂ। ਪ੍ਰਮੇਸ਼ਰ ਲਾਉਂਦਾ ਹੈ, ਅਸੀਂ ਲੱਗ ਜਾਂਦੇ ਹਾਂ। ਸਮਝ ਨਹੀਂ ਆ ਰਹੀ ਹੈਰਾਨ ਹੋਈਦਾ ਹੈ ਕਿ ਇਹ ਕਿੰਨੇ ਭਾਗਾਂ ਵਾਲਾ ਬੰਦਾ ਹੈ ਮਾਇਆ ਵਿਚੋਂ ਨਿਕਲ ਕੇ ਪ੍ਰਮੇਸ਼ਰ ਵੱਲ ਲੱਗ ਰਿਹਾ ਹੈ ਲੇਕਿਨ ਲੱਗਣ ਨਹੀਂ ਦੇ ਰਹੀ ਮਾਇਆ ਇਸ ਨੂੰ। ਮੁੜ-ਮੁੜ ਕੇ ਫੇਰ ਉਥੇ ਨੂੰ ਜਾਂਦਾ ਹੈ ਕਿਉਂਕਿ 'ਮੇਰਾ-ਮੇਰਾ' ਅਤੇ 'ਮਮਤੂ' ਨਹੀਂ ਛਡਦਾ ਇਹ। ਮੈਂ ਤੇ ਮੇਰੀ ਨੂੰ ਛੱਡਣ ਵਾਸਤੇ ਤਿਆਰ ਨਹੀਂ, ਮੁਰਦਾ ਬਣਨ ਨੂੰ ਤਿਆਰ ਨਹੀਂ, ਜੀਉਂਦਾ ਰਹਿਣਾ ਚਾਹੁੰਦਾ ਹੈ। ਸੋ ਬੇਕਾਰੀ ਦੇ ਵਿਚ ਰਹਿਣਾ ਚਾਹੁੰਦਾ ਹੈ, ਕਾਰ ਨਹੀਂ ਲਗਣਾ ਚਾਹੁੰਦਾ। ਮਹਾਰਾਜ ਜੀ ਕਹਿੰਦੇ-

***ਹਉ ਢਾਢੀ ਵੇਕਾਰੁ ਕਾਰੈ ਲਾਇਆ॥ ਪੰਨਾ - 150***

ਮੈਨੂੰ ਤਾਂ ਕਾਰ ਤੇ ਲਾ ਦਿਤਾ।

***ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ॥***
***ਪੰਨਾ - 150***

ਹੁਣ ਦਿਨ ਰਾਤ ਮੈਂ ਨਿਰੰਕਾਰ ਦੀ ਕਾਰ ਕਰ ਰਿਹਾ ਹਾਂ -

***ਢਾਡੀ ਸਚੈ ਮਹਲਿ ਖਸਮਿ ਬੁਲਾਇਆ॥ ਪੰਨਾ - 150***

ਮੈਨੂੰ ਸੱਚੇ ਮਹੱਲ ਬੁਲਾ ਕੇ ਸਿਰੋਪਾ ਦਿਤਾ -

***ਸਚੀ ਸਿਫਤਿ ਸਾਲਾਹ ਕਪੜਾ ਪਾਇਆ॥ ਪੰਨਾ - 150***

ਸਿਫਤ ਸਲਾਹ ਦਾ ਮੈਨੂੰ ਕੱਪੜਾ ਬਖਸ਼ਿਆ, ਸਿਰੋਪਾ ਬਖਸ਼ਿਆ -

***ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ॥ ਪੰਨਾ - 150***

ਤੇ ਅੰਮ੍ਰਿਤ ਨਾਮ ਦਾ ਭੋਜਨ ਮੈਨੂੰ ਉਥੋਂ ਪ੍ਰਾਪਤ ਹੋਇਆ -

***ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ॥***
***ਪੰਨਾ - 150***

ਜਿਹੜਾ ਇਸ ਭੋਜਨ ਨੂੰ ਲੈਣ ਸਾਡੇ ਕੋਲ ਆਏਗਾ ਉਹ ਗੁਰੂ ਦੀ ਮੱਤ ਧਾਰਨ ਕਰਕੇ ਰੱਜ ਕੇ ਖਾਏਗਾ, ਉਸ ਨੂੰ ਸੁਖ ਦੀ ਪ੍ਰਾਪਤੀ ਹੋਏਗੀ।

***ਢਾਢੀ ਕਰੇ ਪਸਾਉ ਸਬਦੁ ਵਜਾਇਆ॥ ਪੰਨਾ - 150***

ਅਸੀਂ ਇਥੇ ਆ ਕੇ ਪ੍ਰਮੇਸ਼ਰ ਦਾ ਅਨਹਦ-ਨਾਦ ਵਜਾਇਆ ਹੈ, ਸ਼ਬਦ ਵਜਾਇਆ ਹੈ, ਨਿਰੰਕਾਰ-ਓਅੰਕਾਰ ਦਾ। ਵਾਹਿਗੁਰੂ ਸ਼ਬਦ ਦਾ।

***ਨਾਨਕ ਸਚੁ ਸਾਲਾਹਿ ਪੂਰਾ ਪਾਇਆ॥ ਪੰਨਾ - 150***

ਤੇ ਉਸ ਵੇਲੇ ਗੁਰੂ ਨਾਨਕ ਪਾਤਸ਼ਾਹ ਕੀ ਦੇਖਦੇ ਨੇ ਕਿ ਅੰਤ ਹੀ ਨਹੀਂ, ਜਿੱਧਰ ਵੀ ਦੇਖਦੇ ਨੇ ਸ੍ਰਿਸ਼ਟੀਆਂ ਹੀ ਸ੍ਰਿਸ਼ਟੀਆਂ ਕੇਵਲ ਮਾਦੇ ਦੀਆਂ ਹੀ ਨਹੀਂ, ਪਤਾ ਨਹੀਂ ਕਾਹਦੀਆਂ ਬਣੀਆਂ ਹੋਈਆਂ, ਬੇਅੰਤ ਖਾਣੀਆਂ, ਬੇਅੰਤ ਬਾਣੀਆਂ, ਬੇਅੰਤ ਪਾਣੀ, ਬੇਅੰਤ ਪੌਣਾਂ, ਬੇਅੰਤ ਅਗਨੀਆਂ ਕੋਈ ਅੰਤ ਹੀ ਨਹੀਂ ਕਿਉਂਕਿ ਹੁਕਮ ਦੀ ਪਛਾਣ ਹੋ ਗਈ, ਹੁਕਮ ਦੀ ਪਛਾਣ ਹੋਣ ਦੇ ਨਾਲ ਕੀ ਦੇਖਦੇ ਹਨ ਕਿ -

***ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥***
***ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ॥***
***ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ॥***
***ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ॥***
***ਪੰਨਾ - 5***

ਅਵਾਜ਼ ਆਈ, "ਹੇ ਨਾਨਕ! ਤੂੰ ਮੇਰੇ ਹੁਕਮ ਨੂੰ ਸਮਝਿਆ ਹੈ, ਪ੍ਰਗਟ ਕਰ।" ਉਸ ਵੇਲੇ ਮਹਾਰਾਜ ਐਸਾ ਫੁਰਮਾਨ ਕਰਦੇ ਨੇ -

***ਧਾਰਨਾ - ਕੀਮਤ ਤੇਰੀ ਜੀ, ਨਾ ਪੈਂਦੀ,***
***ਕੀਮਤ ਤੇਰੀ ਓ, ਨਾ ਪੈਂਦੀ -2, 2.***
***ਹਉ ਕੇਵਡ ਆਖਾ ਨਾਉ ਮਾਲਕਾ, ਨਾ ਪੈਂਦੀ-***
***ਕੀਮਤ ਤੇਰੀ ਜੀ, ਨਾ ਪੈਂਦੀ -2, 2.***

***ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ॥***
***ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ॥***
***ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥***
***ਪੰਨਾ - 14***

"ਨਿਰੰਕਾਰ ਜੀ! ਕੋਈ ਵੀ ਯਤਨ ਨਹੀਂ ਸੰਸਾਰ ਦਾ ਜਿਸ ਦੇ ਨਾਲ ਤੇਰੇ ਨਾਮ ਦੀ ਕੀਮਤ ਪੈ ਜਾਏ, ਤੇਰੇ ਹੁਕਮ ਦੀ ਕੀਮਤ ਪੈ ਜਾਏ ਤੇ ਤੇਰੀ ਕੀਮਤ ਪੈ ਜਾਏ।"

ਉਸ ਵੇਲੇ ਨਿਰੰਕਾਰ ਜੀ ਨੇ ਬਚਨ ਕੀਤਾ, "ਹੇ ਨਾਨਕ! ਤੈਨੂੰ ਮੇਰਾ ਹੁਕਮ ਪੂਰੀ ਤਰ੍ਹਾਂ ਦੇ ਨਾਲ ਸਮਝ ਆਇਆ ਹੈ ਤੇ ਮੈਂ ਪਾਰਬ੍ਰਹਮ ਪ੍ਰਮੇਸ਼ਰ ਤੇ ਤੂੰ ਗੁਰ ਪ੍ਰਮੇਸ਼ਰ। ਜੋ ਕੋਈ ਤੇਰੇ

'ਆਤਮ ਮਾਰਗ', ਅਕਤੂਬਰ, 2000

ਉਤੇ ਵਿਸ਼ਵਾਸ ਲਿਆਏਗਾ, ਉਸ ਦੇ ਮੈਂ ਗੁਨਾਹ ਮਾਫ ਕਰ ਦੇਵਾਂਗਾ, ਰਿਆਇਤ ਕਰ ਦੇਵਾਂਗਾ ਤੇ ਜੋ ਤੇਰੀ ਬਾਨੀ ਦੇ ਉਤੇ ਅਮਲ ਕਰੇਗਾ, ਉਸ ਨੂੰ ਦਰਗਾਹ ਵਿਚ ਵਾਸਾ ਮਿਲ ਜਾਏਗਾ।"

ਸੋ ਇਸ ਤਰ੍ਹਾਂ ਆਪ ਜੀ ਸਾਰਾ ਦ੍ਰਿਸ਼ ਦੇਖ ਰਹੇ ਨੇ ਕਿਉਂਕਿ ਮਹਾਂਪੁਰਸ਼ ਸਾਰੇ ਹੀ ਪਹੁੰਚੇ ਨੇ। ਮੁਹੰਮਦ ਸਾਹਿਬ ਨੂੰ ਚਾਲ੍ਹੀਵੇਂ ਸਾਲ ਵਿਚ ਜਾ ਕੇ ਇਕ ਗਾਰ (ਗੁਫਾ) ਦੇ ਅੰਦਰ ਐਸਾ ਤਜਰਬਾ ਹੋਇਆ ਸੀ ਤੇ ਈਸਾ ਜੀ ਨੂੰ ਵੱਡੀ ਉਮਰ ਵਿਚ ਜਾ ਕੇ ਹੋਇਆ ਸੀ। ਪਹਿਲੀਆਂ ਉਮਰਾਂ ਸਧਾਰਨ ਬੰਦਿਆਂ ਵਾਂਗ ਲੰਘੀਆਂ ਸਨ ਲੇਕਿਨ ਗੁਰੂ ਨਾਨਕ ਪਾਤਸ਼ਾਹ ਪਹਿਲੇ ਦਿਨ ਤੋਂ ਹੀ ਇਸ ਪਾਸੇ ਸਨ ਯਾਨੀ ਆਪ ਗੁਰੂ ਅਵਤਾਰ ਸਨ। ਸਤਿਗੁਰੂ ਰੂਪ ਹੋ ਕੇ ਨਿਰੰਕਾਰ ਆਪ ਹੀ ਪ੍ਰਗਟ ਹੋਏ ਸਨ ਤੇ ਜਦੋਂ ਨਿਰੰਕਾਰ ਜੀ ਦੀ ਦਰਗਾਹ ਵਿਚ ਹੁਕਮ ਦੀ ਸੋਝੀ ਹੋਈ ਤਾਂ ਆਪ ਬੇਅੰਤ ਬੇਅੰਤ ਦੇਖਦੇ ਹਨ, ਇਕ, ਦੋ, ਚਾਰ, ਦਸ ਨਹੀਂ, ਗਿਣਤੀ ਤੋਂ ਬਾਹਰ, ਇਸ ਤਰ੍ਹਾਂ ਫੁਰਮਾਨ ਕਰਦੇ ਨੇ –

***ਧਾਰਨਾ – ਬ੍ਰਹਮਾ ਬਿਸ਼ਨ ਤੇ ਮਹੇਸ਼ ਪੀਰ ਔਲੀਏ,***
***ਸੱਚੇ ਦਰ ਖੜ੍ਹੇ ਪਿਆਰਿਓ –2, 2.***
***ਸੱਚੇ ਦਰ ਜੀ, ਖੜ੍ਹੇ ਪਿਆਰਿਓ –2, 2.***
***ਬ੍ਰਹਮਾ ਬਿਸ਼ਨ ਤੇ ਮਹੇਸ਼ ਪੀਰ ਔਲੀਏ,.. –2***

ਦਰਗਾਹ ਦਾ ਵੇਰਵਾ ਜਨਮ ਸਾਖੀ ਦੇ ਅੰਦਰ ਏਸ ਤਰ੍ਹਾਂ ਨਾਲ ਅੰਕਿਤ ਕੀਤਾ ਹੈ ਕਿ ਲੱਖXਲੱਖ, ਜਦੋਂ ਕਰੋੜ-ਕਰੋੜ ਕਹਿ ਦੇਈਏ ਤਾਂ ਇਸ ਦਾ ਮਤਲਬ ਹੁੰਦਾ ਹੈ ਕਿ ਇਹ ਸਹੀ ਰਕਮ ਨਹੀਂ ਹੈ, ਇਹ ਇਸ ਤੋਂ ਵੀ ਵੱਧ ਹੈ। ਸਾਰੇ ਮਹਾਂਪੁਰਸ਼ ਗਏ ਨੇ।

ਮੁਹੰਮਦ ਸਾਹਿਬ ਨੂੰ ਜਿਸ ਵਕਤ ਦਰਗਾਹ ਵਿਚ ਸੱਦਿਆ ਗਿਆ ਤਾਂ ਉਨ੍ਹਾਂ ਨੇ ਸੱਤ ਅਰਸ਼ ਤੇ ਕੁਰਸ਼ ਦੱਸੇ ਤੇ ਪੰਜਵੇਂ ਦੇ ਅੰਦਰ ਉਨ੍ਹਾਂ ਨੂੰ ਈਸਾ ਜੀ ਮਿਲੇ, ਚੌਥੇ ਦੇ ਵਿਚ ਇਬਰਾਹੀਮ ਪੈਗੰਬਰ ਮਿਲੇ, ਕੁਝ ਦੂਸਰੇ ਵਿਚ ਮਿਲੇ, ਕੁਝ ਤੀਸਰੇ ਵਿਚ ਮਿਲੇ, ਕੁਝ ਪਹਿਲੇ 'ਚ ਮਿਲੇ ਤੇ ਆਪ ਸੱਤਵੇਂ ਵਿਚ ਪਹੁੰਚਦੇ ਨੇ ਤੇ ਅੱਲਾ-ਤਾਲਾ ਨਾਲ ਗੱਲ ਹੁੰਦੀ ਹੈ ਲੇਕਿਨ ਇਕ ਪੜਦਾ ਵਿਚਾਲੇ ਪਿਆ ਹੈ। ਹੁਕਮ ਆਉਂਦਾ ਹੈ, ਐਸਾ ਜ਼ਿਕਰ ਆਉਂਦਾ ਹੈ ਕਿ ਸਾਂਗੋ-ਪਾਂਗ ਆਮ੍ਹਣੇ-ਸਾਮ੍ਹਣੇ ਨਹੀਂ ਹੋਏ ਤੇ ਹੁਕਮ ਆਇਆ ਕਰਦਾ ਸੀ। ਉਹ ਹੁਕਮ ਜੋ ਆਉਂਦਾ ਸੀ ਉਸ ਦੇ ਮੁਤਾਬਕ ਕੁਰਾਨ-ਸ਼ਰੀਫ ਦੀ ਰਚਨਾ ਹੋਈ।

ਗੁਰੂ ਨਾਨਕ ਪਾਤਸ਼ਾਹ ਜਦੋਂ ਆਪ ਪਹੁੰਚਦੇ ਨੇ ਤਾਂ ਆਪ ਨੇ ਬਗਦਾਦ ਵਿਚ ਇਹ ਗੱਲ ਦੱਸੀ ਸੀ ਪੀਰ ਦਸਤਗੀਰ ਨੂੰ ਕਿ ਪੀਰ ਜੀ! ਜਿੰਨੀ ਨਦਰ ਪ੍ਰਮੇਸ਼ਰ ਬਖਸ਼ਦਾ ਹੈ ਉਨਾ ਦਿਸਣ ਲੱਗ ਜਾਂਦਾ ਹੈ। ਜਿਸ ਨੇ ਸੱਤ ਦੇਖੇ ਉਸ ਨੇ ਸੱਤ ਕਹਿ ਦਿਤੇ, ਜਿਸ ਨੇ ਬੇਅੰਤ ਦੇਖੇ ਉਸ ਨੇ ਬੇਅੰਤ ਕਹਿ ਦਿਤੇ। ਸੋ ਗੁਰੂ ਨਾਨਕ ਪਾਤਸ਼ਾਹ ਨੇ ਬੇਅੰਤ-ਬੇਸ਼ੁਮਾਰ ਕਿ ਕੋਈ ਅੰਤ ਹੀ ਨਹੀਂ ਹੈ ਦੇਖਿਆ –

***ਜਿਤੁ ਦਰਿ ਲਖ ਮੁਹੰਮਦਾ ਲਖ ਬ੍ਰਹਮੇ ਬਿਸਨ ਮਹੇਸ॥***
***ਲਖ ਲਖ ਰਾਮ ਵਡੀਰੀਅਹਿ ਲਖ ਰਾਹੀ ਲਖ ਵੇਸ॥***
***ਲਖ ਲਖ ਓਥੈ ਗੋਰਖਾ ਲਖ ਲਖ ਨਾਥਾ ਨਾਥ॥***
***ਲਖ ਲਖ ਓਥੈ ਆਸਣਾ ਗੁਰ ਚੇਲੇ ਰਹਿਰਾਸ॥***
***ਲਖ ਲਖ ਦੇਵੀ ਦੇਵਤੇ ਲਖ ਦਾਨੋਂ ਲਖ ਨਿਵਾਸ॥***
***ਲਖ ਪੀਰ ਪੈਗੰਬਰ ਅਉਲੀਏ ਲਖ ਕਾਜ਼ੀ ਮੁਲਾ ਸੇਖ॥***
***ਕਿਸ ਹੀ ਸਾਂਤਿ ਨ ਆਈਆ ਬਿਨੁ ਸਤਿਗੁਰ ਕੇ ਉਪਦੇਸ॥***
***ਸਾਧਕ ਸਿਧ ਅਗਨਤ ਹੈ ਕੇਤੇ ਲਖ ਅਪਾਰ॥***
***ਏਤੜਿਆ ਅਪਵਿਤ ਹੈ ਬਿਨ ਸਤਿਗੁਰ ਕੇ ਸਬਦ ਬੀਚਾਰ॥***
***ਸਿਰ ਨਾਥਾ ਕੈ ਇਕ ਨਾਥ ਸਤਿਨਾਮ ਕਰਤਾਰ॥***
***ਨਾਨਕ ਤਾਕੀ ਕੀਮਤ ਨ ਪਵੈ ਬੇਅੰਤ ਬੇਸੁਮਾਰ॥***

***ਜਨਮਸਾਖੀ***

ਇਕ ਦੋ ਚਾਰ ਨਹੀਂ ਹੈ ਬੇਅੰਤ ਹੀ ਬੇਅੰਤ ਹੈ ਲੇਕਿਨ ਜੋ ਅਸੀਂ ਜਾਣਦੇ ਹਾਂ, ਸਾਨੂੰ ਪਤਾ ਹੈ ਉਹ ਗਿਣਤੀ ਦੇ ਵਿਚ ਹੈ ਕਿਉਂਕਿ ਇਸ ਸੰਸਾਰ ਤੋਂ ਬਾਅਦ ਜਿਹੜਾ ਸੂਖਸ਼ਮ ਹੈ ਉਸ ਨੂੰ 'ਗੰਧਰਵ ਲੋਕ' ਕਹਿੰਦੇ ਨੇ ਉਸ ਨੂੰ ਪਹਿਲਾ ਅਰਸ਼ ਕਹਿ ਲਓ।

ਦੂਸਰਾ ਜੋ ਹੈ ਉਹ ਦੇਵ ਗੰਧਰਵ ਹੈ। ਗਿਣੀ ਜਾਓ ਆਪੇ ਹੀ –

ਤੀਸਰਾ ਜਿਹੜਾ ਹੈ ਉਹ 'ਪਿਤਰ ਲੋਕ' ਹੈ।

ਚੌਥਾ ਹੈ 'ਸਵਰਗ ਲੋਕ', ਪੰਜਵਾਂ 'ਇੰਦਰ ਲੋਕ' ਹੈ, ਛੇਵਾਂ 'ਕਰਮਦੇਵ ਲੋਕ' ਹੈ, ਸੱਤਵਾਂ 'ਅਜਾਨ ਦੇਵ ਲੋਕ' ਹੈ, ਅੱਠਵਾਂ 'ਪ੍ਰਜਾਪਤਿ ਲੋਕ' ਹੈ, ਨੌਂਵਾਂ 'ਬ੍ਰਹਮ ਲੋਕ' ਹੈ, ਦੱਸਵਾਂ 'ਸ਼ਿਵ ਲੋਕ' ਹੈ, ਗਿਆਰ੍ਹਵਾਂ 'ਬੈਕੁੰਠ ਧਾਮ' ਹੈ। ਤੇਰ੍ਹਵਾਂ ਅਸੀਂ 'ਸਚਖੰਡ' ਨੂੰ ਕਹਿੰਦੇ ਹਾਂ।

ਲੇਕਿਨ ਗੁਰੂ ਨਾਨਕ ਸਾਹਿਬ ਕਹਿੰਦੇ ਨੇ ਗਿਣਤੀ ਨਾ ਕਰੋ, ਗਿਣਤੀਆਂ ਉਥੇ ਫੇਲ੍ਹ ਹੋ ਜਾਂਦੀਆਂ ਨੇ।

***ਲੇਖਾ ਹੋਇ ਤਾ ਲਿਖੀਐ ਲੇਖੈ ਹੋਇ ਵਿਣਾਸੁ॥***

***ਪੰਨਾ – 5***

ਉਥੇ ਤਾਂ ਲੱਖਾਂ ਆਕਾਸ਼, ਲੱਖਾਂ ਪਾਤਾਲ ਨੇ ਕੋਈ ਅੰਤ ਨਹੀਂ ਕਿਸੇ ਪਾਸੇ ਵੀ ਅੰਤ ਨਹੀਂ ਹੈ। ਸੋ ਇਸ ਦੇ ਨਾਲ ਕੀ ਹੁੰਦਾ ਹੈ 'ਵਿਸਮਾਦ' ਵਿੱਚ ਆ ਜਾਂਦਾ ਹੈ ਤੇ ਗਿਣਤੀਆਂ-ਮਿਣਤੀਆਂ ਛੁਟ ਜਾਂਦੀਆਂ ਨੇ। ਜਿਹੜੇ ਸਵਰਗ ਦੇ ਵਿਚ ਨੇ ਜਦੋਂ ਲੱਖਾਂ ਹੀ ਸਵਰਗ ਨੇ ਤਾਂ ਕਿਥੇ-ਕਿਥੇ ਕੋਈ ਟਿਕਿਆ ਹੋਇਆ ਹੈ। ਸੋ ਐਸੀ ਦ੍ਰਿਸ਼ਟੀ ਗੁਰੂ ਨਾਨਕ ਪਾਤਸ਼ਾਹ ਨੂੰ ਪ੍ਰਾਪਤ ਹੋਈ ਕਿਉਂਕਿ ਨਿਰੰਕਾਰ ਨੇ ਕਿਹਾ ਕਿ ਹੇ ਨਾਨਕ! ਤੇਰੇ ਤੇ ਮੇਰੇ ਵਿਚ ਜਿਹੜਾ ਫਰਕ ਜਾਣੇਗਾ ਉਹ ਪਰਵਾਣ ਨਹੀਂ ਹੋਏਗਾ ਤੇ ਮੈਂ 'ਪਾਰਬ੍ਰਹਮ ਪ੍ਰਮੇਸ਼ਰ' ਤੇ ਤੂੰ 'ਗੁਰੂ ਪ੍ਰਮੇਸ਼ਰ', ਤੂੰ ਸੰਸਾਰ ਦਾ ਉਧਾਰ ਕਰ। ਸੋ ਇਸ ਤਰ੍ਹਾਂ ਦੇ ਨਾਲ ਗੁਰੂ ਨਾਨਕ ਪਾਤਸ਼ਾਹ –

***ਅਨਿਕ ਕਲਾ ਲੈ ਠਾਕੁਰ ਚੜਿਆ॥***

ਚੌਦਾਂ ਕਲਾਂ ਲੈ ਕੇ ਸ੍ਰੀ ਰਾਮ ਜੀ ਆਏ ਸੀ। ਸੋਲ੍ਹਾਂ ਕਲਾਂ ਸੰਪੂਰਨ ਅਵਤਾਰ ਸ੍ਰੀ ਕ੍ਰਿਸ਼ਨ ਮਹਾਰਾਜ ਜੀ ਸਨ। ਉਨ੍ਹਾਂ ਦੇ ਵੇਲੇ ਦੁਨੀਆਂ ਐਨੀ ਮਾੜੀ ਨਹੀਂ ਸੀ। ਭੁੱਲੜ ਦੁਨੀਆਂ ਥੋੜ੍ਹੀ ਹੀ ਸੀ – ਰਾਵਣ ਹੀ ਸੀ, ਇਕੋ ਹੀ ਸੀ ਜਿਹੜਾ ਗਲਤ

(ਬਾਕੀ ਪੰਨਾ 38 ਤੇ)

# ਰੰਗਲੇ ਸੱਜਣ

***ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ***

## ਭਾਈ ਗੁਰਬਖ਼ਸ਼ ਸਿੰਘ ਜੀ 'ਕਮਾਲ ਪੁਰਾ'

ਬਾਲੀ ਬਰੇਸ (ਛੋਟੀ ਉਮਰ) ਵਿਚ ਜੋ ਪ੍ਰਮਾਰਥ ਦੇ ਆਤਮ-ਚਲੂਲੇ ਰੰਗ ਇਸ ਨਵ-ਯੁਵਕ ਨੂੰ ਚੜ੍ਹੇ, ਇਸ ਦੀ ਨਜ਼ੀਰ ਮਿਲਣੀ ਬਹੁਤ ਵਿਰਲੀ ਹੈ। ਲੁਧਿਆਣਾ ਮਾਲਵਾ ਖਾਲਸਾ ਹਾਈ ਸਕੂਲ ਵਿਚ ਦਸਵੀਂ ਸ਼੍ਰੇਣੀ ਦੀ ਪੜ੍ਹਾਈ ਕਰਦਿਆਂ ਹੋਇਆਂ ਪ੍ਰਮਾਰਥ ਦਾ ਪਰਮ ਤੀਬਰ ਵੈਰਾਗ ਇਸ ਵੀਰੜੇ ਗੁਰਮੁਖ ਨੂੰ ਐਸਾ ਉਠਿਆ ਕਿ ਝਲਿਆ ਨ ਜਾਵੇ, ਕੋਈ ਪੂਰਬਲੇ ਜਨਮ ਦੇ ਸ਼ੁਭ ਅੰਕੁਰ ਉਗਣੇ ਸਨ। ਇਸ ਵੀਰ ਨੂੰ ਇਸ ਗੱਲ ਦਾ ਪੱਕਾ ਨਿਸਚਾ ਸੀ ਕਿ ਪ੍ਰਮਾਰਥੀ ਰੰਗ ਚਲੂਲੇ ਚਾੜ੍ਹਨ ਵਾਲਾ ਵੈਦਾਂ ਦਾ ਸੰਗ ਲੁਧਿਆਣੇ ਨੇੜੇ ਹੀ ਇਕੱਠਾ ਹੁੰਦਾ ਰਹਿੰਦਾ ਹੈ। ਐਸੀ ਬਿਧ ਬਣੀ ਕਿ ਪਿੰਡ ਨਾਰੰਗਵਾਲ ਸ. ਕਿਸ਼ਨ ਸਿੰਘ (ਜੰਗ ਕੇ) ਦੇ ਗ੍ਰਹਿ ਵਿਖੇ ਅਖੰਡਪਾਠ ਦਾ ਸਮਾਗਮ ਰਚਿਆ ਹੋਇਆ ਸੀ, ਪੰਜ ਅਖੰਡ ਪਾਠੀ ਗੁਰੂ ਨੇਤ ਅਨੁਸਾਰ ਅਜਿਹੇ ਗੁਰਮੁਖ ਜਨ ਚੁਣੇ ਹੋਏ ਸਨ, ਜੋ ਨਾਮ ਸਿਮਰਨ ਅਭਿਆਸ ਦੇ ਪੁਤਲੇ ਸਨ, ਕਮਾਈ ਅਤਿ ਗਾਖੜੀ ਅਤੇ ਗੂੜ੍ਹੀ ਪੂਰਨ ਗੁਰਮਤਿ ਅਨੁਸਾਰ ਹੋ ਚੁਕੀ ਸੀ। ਅਖੰਡ ਪਾਠ ਬੜੇ ਚੜ੍ਹਦੇ ਰੰਗਾਂ ਵਿਚ ਹੋ ਰਿਹਾ ਸੀ। ਅਜੇ ਅਰੰਭ ਹੋਇਆ ਹੀ ਸੀ ਕਿ ਗਿਆਨੀ ਨਾਹਰ ਸਿੰਘ ਜੀ ਲੁਧਿਆਣਾ ਤੋਂ ਖਾਲਸਾ ਹਾਈ ਸਕੂਲ ਦੇ ਭੁਝੰਗੀਆਂ ਦਾ ਜਥਾ ਲੈ ਕੇ ਆ ਪੁਜੇ, ਜਿਨ੍ਹਾਂ ਵਿਚ ਵੀਰ ਗੁਰਬਖ਼ਸ਼ ਸਿੰਘ ਜੀ 'ਕਮਾਲ ਪੁਰੀਏ' ਭੁਝੰਗੀ ਵੀ ਸਨ। ਇਨ੍ਹਾਂ ਵਿਚੋਂ ਜਿਨ੍ਹਾਂ ਜਿਨ੍ਹਾਂ ਨੇ ਜਹਾਜ਼ੇ ਚੜ੍ਹਨ ਦੀ ਅਭਿਲਾਖਾ ਪ੍ਰਗਟ ਕੀਤੀ, ਤਿਨ੍ਹਾਂ ਨੂੰ ਤਤਕਾਲ ਹੀ ਸਕੇਸ਼ੀ ਇਸ਼ਨਾਨ ਕਰਾਇ ਕੇ ਅਖੰਡ ਪਾਠ ਸਮਾਗਮ ਵਿਚ ਹਾਜ਼ਰ ਕੀਤਾ ਗਿਆ।

ਉਨ੍ਹਾਂ ਦਿਨਾਂ ਵਿਚ ਜਥੇ ਦੀ ਪੱਕੀ ਮਰਯਾਦਾ ਮੁਢ ਤੋਂ ਹੀ ਚਲੀ ਆ ਰਹੀ ਸੀ ਕਿ ਅੰਮ੍ਰਿਤ ਛਕਣ ਦੇ ਵਪਾਰੀਆਂ ਨੂੰ ਮੁਢ ਤੋਂ ਅੰਤ ਤਾਈਂ ਸਾਰਾ ਅਖੰਡ ਪਾਠ ਸੁਣਨ ਲਈ ਤਤਪਰ ਹੋਣਾ ਪੈਂਦਾ ਸੀ। ਅਖੰਡ ਪਾਠ ਦੀ ਸਾਰੀ ਸਮੱਗਰੀ ਤਿਆਰ ਸੀ। ਆਰੰਭ ਦੇ ਅਰਦਾਸੇ ਵਿਚ ਅਖੰਡ ਪਾਠ ਸਰਵਣ ਕਰਨਹਾਰੇ ਹਿਤਕਾਰੀ ਜਨ ਵੀ ਆਏ ਖਲੋਏ। ਵੀਰ ਪਿਆਰੇ ਗੁਰਬਖ਼ਸ਼ ਸਿੰਘ ਜੀ ਭੀ ਖੁਸ਼ੀਆਂ ਨਾਲ ਗੱਦ ਗੱਦ ਹੋਏ ਹੋਏ ਆਇ ਖਲੋਤੇ। ਅਰਦਾਸ ਹੋ ਕੇ ਅਖੰਡ ਪਾਠ ਆਰੰਭ ਹੋ ਗਿਆ। ਸਰੋਤੇ ਅਧਿਕਾਰੀ ਜਨ ਆਪੋ ਆਪਣੀ ਸਰੋਤ-ਨਿਸ਼ੱਸਤ ਵਿਖੇ ਅਰੂੜ ਹੋ ਗਏ। ਇਨ੍ਹਾਂ ਸਾਰੇ ਸਰੋਤਿਆਂ ਵਿਚੋਂ ਕੇਵਲ ਵੀਰ ਗੁਰਬਖ਼ਸ਼ ਸਿੰਘ ਜੀ ਹੀ ਐਸੇ ਨਿਤਰੇ, ਕਿ ਜਿਸ ਨੇ ਆਦਿ ਮਧਿ ਅੰਤ ਤਾਈਂ ਇਕੋ ਨਿਸ਼ੱਸਤ ਵਿਚ ਹੀ ਬੈਠਿਆਂ ਅਖੰਡ ਬਿਰਤੀ ਨਾਲ ਸਾਰਾ ਅਖੰਡ ਪਾਠ ਸੁਣਿਆ। ਕੁਝ ਛਕਿਆ ਨਹੀਂ, ਨ ਜਲ ਨ ਪਰਸ਼ਾਦਾ, ਕੜਾਹ ਪ੍ਰਸ਼ਾਦ ਦੀ ਦੇਗ ਦਾ ਛਾਂਦਾ ਪੰਚਾ-ਅੰਮ੍ਰਿਤ ਸਮਝ ਕੇ ਜ਼ਰੂਰ ਛਕਦੇ ਰਹੇ। ਉਠਣ ਦੀ ਰੁਚੀ ਹੀ ਨਹੀਂ ਫੁਰੀ। ਮਨ ਬਚ ਕਰਮ ਕਰਕੇ ਗੁਰਬਾਣੀ ਦੇ ਸਰਵਣ ਕਰਨ ਵਿਚ ਹੀ ਬਿਰਤੀ ਅਰੂੜ ਰਹੀ। ਜਿਉਂ ਜਿਉਂ ਪਾਠ ਸਰਵਣ ਕਰਨ, ਤਿਉਂ ਤਿਉਂ ਚੇਹਰੇ ਦਾ ਰੰਗ ਹੀ ਹੋਰ ਬਦਲਦਾ ਜਾਵੇ। ਐਸਾ ਜਾਪਦਾ ਸੀ ਕਿ ਆਪਣੇ ਗੁਰਮੁਖ ਪਿਤਾ ਦੀ ਸੰਗਤ ਵਿਚ ਸਦੀਵ ਰਹਿਣ ਕਰਕੇ ਬਹੁਤ ਛੋਟੀ ਉਮਰ ਤੋਂ ਹੀ ਵੀਰ ਗੁਰਬਖ਼ਸ਼ ਸਿੰਘ ਜੀ ਦਾ ਸਤਿਸੰਗੀ ਸੁਭਾਵ ਹੀ ਸੀ। ਪਰ ਇਹ ਪਹਿਲਾ ਸਮਾਂ ਹੀ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮੱਗਰ ਬਾਣੀ ਦਾ ਪਾਠ ਸਰਵਣ ਕਰਨ ਦਾ ਅਵਸਰ ਉਸ ਨੂੰ ਨਸੀਬ ਹੋਇਆ। ਪਾਠ ਸੁਣਦੇ ਕੀ ਸਨ, ਪਾਠ ਪੀਂਦੇ ਸਨ। ਜਿਉਂ ਜਿਉਂ ਅਮੋਘ ਬਾਣ ਬਾਣੀ ਦੇ ਲਗਦੇ ਸਨ, ਤਿਉਂ ਤਿਉਂ ਹੋਰ ਤੋਂ ਹੋਰ ਵੈਰਾਗ ਵਿਆਕੁਲਤਾ ਉਹਨਾਂ ਦੀ ਵਧਦੀ ਜਾਂਦੀ ਸੀ। ਓਧਰ ਬਾਣੀ ਦੇ ਬਾਣ ਵਾਹੁਣ ਵਾਲੇ ਅਤੇ ਰਸੀਏ ਨਾਮ ਅਭਿਆਸੀ ਪਾਠੀ ਜਨ ਸਿੰਨ੍ਹ ਸਿੰਨ੍ਹ ਕੇ ਤੀਰ ਚਲਾਉਂਦੇ ਸਨ, ਮਾਨੋ ਵੈਰਾਗੀਅੜੇ ਗੁਰਬਖ਼ਸ਼ ਸਿੰਘ ਜੀ ਦੀ ਬ੍ਰਿਹਨੀ-ਬਿਰਤੀ ਨੂੰ ਬੇਧਨ ਲਈ ਇਹ ਸਾਰਾ ਸਰੰਜਾਮ ਹੋ ਰਿਹਾ ਸੀ। ਇਹ ਪਹਿਲੀ ਨਜ਼ਰ ਦੇਖੀ ਤੇ ਵੀਰ ਗੁਰਬਖ਼ਸ਼ ਸਿੰਘ ਦੇ ਨੇੜੇ ਹੋ ਕੇ ਦੇਖੀ ਕਿ ਅਖੰਡ ਪਾਠ ਸੁਣਦਿਆਂ ਸੁਣਦਿਆਂ ਵੀਰ ਦੀ ਸਾਰੀ ਰੋਮਾਵਲੀ ਰੁਮਕ ਉਠੀ। ਐਸਾ ਜਾਪੇ ਕਿ "ਗੁਰਮੁਖ ਰੋਮਿ ਰੋਮਿ ਹਰਿ ਧਿਆਵੈ" ਵਾਲੇ ਗੁਰਵਾਕ ਦਾ ਪੂਰਨ ਪ੍ਰਭਾਵ ਬੱਝ ਰਿਹਾ ਸੀ। ਯਾ ਤਾਂ ਪੰਜੇ ਗੁਰਮੁਖ ਅਖੰਡ ਪਾਠੀਆਂ ਦੀ ਬਿਰਹ-ਬੇਧਨੀ-ਅਮਿਓ-ਰਸਾਇਣੀ ਸੇਧ ਵੀਰੜੇ ਦੇ ਹਿਰਦੇ ਰੂਪੀ ਗੁਲਜ਼ਰੀ ਦੇ ਉਪਰ ਸਿਧੀ ਸੱਟ ਵਜਵੀਂ ਪੈਂਦੀ ਰਹੀ, ਇਸ ਕਰਕੇ ਇਹ ਆਕਲ-ਵਿਆਕਲਨੀ ਦਸ਼ਾ ਵਾਪਰ ਗਈ ਹੋਣੀ ਹੈ, ਯਾ ਪਹਿਲਾਂ ਹੀ ਕਿਤੇ ਸੁਣਤੇ ਸੁਣਤੀ ਗੁਰਮਤਿ ਨਾਮ ਵੀਰ ਦੀ ਸਰੋਤ ਵਿਚ ਪੈ ਗਿਆ ਹੋਣਾ ਹੈ। ਪਰ ਇਸ ਵਿਚ ਰੰਚਕ ਸੰਦੇਹ ਨਹੀਂ ਕਿ ਅੰਮ੍ਰਿਤ ਰੂਪ ਗੁਰਬਾਣੀ ਦੇ ਨਿਸਬਾਸਰ ਅਧੈਨ ਕਰਕੇ ਅੰਮ੍ਰਿਤ ਕਲਾ ਸੁਤੇ ਹੀ ਸਫੁਰਨ ਹੋ ਗਈ ਹੋਣੀ ਹੈ। ਚੇਹਰੇ ਦਾ ਰੰਗ ਦਮ-ਬ-ਦਮ ਚਲੂਲੀ ਭਾਹ ਵਿਚ ਪਲਟਦਾ ਜਾਵੇ। ਦਰਸ਼ਨ ਕਰਨਹਾਰਿਆਂ ਤੋਂ ਇਹ ਦਰਸ਼ਨ ਸਹਾਰਿਆ ਨਾ ਜਾਵੇ। ਇਕ ਤਾਂ ਬਾਲੀ ਬਰੇਸ ਅਤੇ ਸਰੀਰਕ ਸੁੰਦਰਤਾ ਪਹਿਲਾਂ ਹੀ ਕੁਦਰਤ ਨੇ ਚੋਖੀ ਸਰਲਤਾ ਵਿਚ ਬਖ਼ਸ਼ੀ ਹੋਈ ਸੀ, ਉਪਰੋਂ ਸਤਿਸੰਗ-ਰੰਗਾਂ ਦੀ ਅਮਿਓ-ਰਸ-ਪ੍ਰਗਾਸਨੀ ਭਾਹ ਚੜ੍ਹ ਗਈ। ਅੰਮ੍ਰਿਤ-ਮੱਜਨੀ-ਇਸ਼ਨਾਨ ਤਾਂ ਲਗਾਤਾਰ ਨਿਸਬਾਸਰੀ ਵੇਗ ਵਿਚ ਕਰਦੇ ਹੀ ਰਹੇ ਸਨ, ਹੁਣ ਸੁਕੇਸ਼ ਇਸ਼ਨਾਨ ਕਰਨ ਦਾ ਫੇਰ ਹੁਕਮ ਪੰਜਾ ਪਿਆਰਿਆਂ ਵਲੋਂ ਚੜ੍ਹ ਗਿਆ। ਅੰਮ੍ਰਿਤ-ਸੰਚਾਰ ਦਾ ਸਮਾਗਮ ਅਰੰਭ ਹੋ ਗਿਆ। ਓਹੀ ਪੰਜੇ ਗੁਰਮੁਖ ਪਿਆਰੇ ਪਾਠੀ ਸਜਣ, ਜੋ ਅੰਮ੍ਰਿਤ ਕਲਾ ਵਰਤਾਉਂਦੇ ਰਹੇ ਸਨ, ਜਿਨ੍ਹਾਂ ਦੇ ਰੋਮ ਰੋਮ ਵਿਚੋਂ ਅੰਮ੍ਰਿਤ-ਫੁਹਾਰੇ ਛੁਟਦੇ ਸਨ, ਅੰਮ੍ਰਿਤ-ਸਮਾਗਮੀ-ਪੰਜਾਂ ਪਿਆਰਿਆਂ ਦੀ ਸੇਵਾ ਲਈ ਤੱਤਪਰ ਹੋ ਗਏ। ਅੰਮ੍ਰਿਤ-ਅਧਿਕਾਰੀ ਜਗਿਆਸੂ ਜਨ ਬਾਰੰਬਾਰ ਇਕ ਇਕ ਕਰਕੇ ਪੰਜਾਂ ਪਿਆਰਿਆਂ ਅਗੇ ਪੇਸ਼ ਹੋਣ ਲਗੇ। ਸਾਰੇ ਅੰਮ੍ਰਿਤ-ਅਧਿਕਾਰੀਆਂ ਵਿਚੋਂ ਚਾਰ ਅੰਮ੍ਰਿਤ-ਅਧਿਕਾਰੀ ਸੱਜਣ ਹੀ ਚੁਣੇ ਗਏ।

ਸਭ ਤੋਂ ਪ੍ਰਿਥਮ ਸਾਡੇ ਵੀਰ ਪਿਆਰੜੇ ਵੀਰ ਗੁਰਬਖ਼ਸ਼ ਸਿੰਘ ਜੀ ਨਿਰਸੰਦੇਹ ਚੋਣ ਵਿਚ ਆਏ। ਉਨ੍ਹਾਂ ਦੇ ਅਧਿਕਾਰਾਂ ਵਿਚ ਕੋਈ ਭੀ ਸੰਦੇਹ ਨਹੀਂ ਸੀ। ਪੰਜਾਂ ਪਿਆਰਿਆਂ ਗੋਚਰੀ

'ਆਤਮ ਮਾਰਗ', ਅਕਤੂਬਰ, 2000

ਪੜਤਾਲ ਵਿਚ ਕੋਈ ਭੀ ਸੰਦੇਹ ਨਹੀਂ ਸੀ। ਪੰਜਾਂ ਪਿਆਰਿਆਂ ਗੋਚਰੀ ਪੜਤਾਲ ਵਿਚ ਉਹ ਨਰੋਤਮ ਅਤੇ ਸੂਰੇ ਉਤਰੇ। ਉਸ ਤੋਂ ਦੂਸਰੇ ਦਰਜੇ ਤੇ ਵੀਰ ਲਾਲ ਸਿੰਘ ਜੀ ਸਨ, ਜੋ ਭੁਯੰਗੀ ਸਭਾ ਲੁਧਿਆਣੇ ਦੀ ਸਕੱਤਰੀ ਦੀ ਸੇਵਾ ਭੀ ਕਰਦੇ ਰਹੇ ਸਨ। ਇਹ ਭਾਈ ਗੁਰਬਖਸ਼ ਸਿੰਘ ਜੀ ਦੀ ਨਿਆਈਂ ਇਕ-ਤਾਰ-ਲਿਵ ਵਿਚ ਅਤੇ ਇਕੋ ਨਿਸ਼ੱਸਤ ਵਿਚ ਬੈਠ ਕੇ ਸਾਰਾ ਅਖੰਡ ਪਾਠ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਨਹੀਂ ਸੁਣ ਸਕੇ ਸਨ। ਫੇਰ ਭੀ ਬਹੁਤ ਹੱਦ ਤਕ ਵਧੇਰੀ ਤੇ ਘਨੇਰੀ ਹਾਜ਼ਰੀ ਪੂਰੀ ਕੀਤੀ। ਗੱਲ ਕੀ, ਇਸ ਵੀਰ ਲਾਲ ਸਿੰਘ ਜੀ ਦੇ ਅੰਮ੍ਰਿਤ-ਅਧਿਕਾਰੀ ਚੁਣਨ ਵਿਚ ਭੀ ਕੋਈ ਇਤਨੀ ਦਿੱਕਤ ਪੇਸ਼ ਨਹੀਂ ਆਈ। ਚੁਣੇ ਜਾਣ ਦਾ ਜਦ ਪੰਜਾਂ ਪਿਆਰਿਆਂ ਵਲੋਂ ਹੁਕਮ ਹੋਇਆ ਤਾਂ ਵੀਰ ਲਾਲ ਸਿੰਘ ਜੀ ਨਿਹਾਲੋ ਨਿਹਾਲ ਤੇ ਗਦ ਗਦ ਹੋ ਗਏ। ਤੀਜੇ ਦਰਜੇ ਤੇ ਵੀਰ ਨਾਹਰ ਸਿੰਘ ਜੀ (ਜੋ ਅੱਜ ਕਲ੍ਹ ਗਿਆਨੀ ਨਾਹਰ ਸਿੰਘ ਕਹਾਉਂਦੇ ਹਨ) ਚੋਣ ਵਿਚ ਕਬੂਲ ਕੀਤੇ ਗਏ। ਚਾਹੇ ਉਨ੍ਹਾਂ ਦੀ ਆਤਮ-ਅਧਿਕਾਰਤਾ-ਬਿਰਤੀ ਹੈਰਾਨ ਹੋਣ ਕਰਕੇ ਖਿੰਡੀ ਖਪਰੀ ਦਸ਼ਾ ਵਿਚ ਹੀ ਸੀ, ਪਰੰਤੂ ਉਨ੍ਹਾਂ ਦੇ ਰਾਹੀਂ ਅਨੇਕਾਂ ਦੀਵਿਆਂ ਨੂੰ ਜਗਾਣ ਵਾਲੀ ਸੇਵਾ ਇਤਨੀ ਪ੍ਰਬਲ ਸੀ ਕਿ ਉਨ੍ਹਾਂ ਨੂੰ ਅੰਮ੍ਰਿਤ-ਅਧਿਕਾਰੀਆਂ ਦੀ ਚੋਣ ਵਿਚ ਅਵੱਸ਼ ਹੀ ਲਿਆ ਗਿਆ। ਚੌਥਾ ਭੁਝੰਗੀ ਜੋ ਚੁਣਿਆ ਗਿਆ, ਉਸ ਦਾ ਨਾਮ ਭਾਈ ਖੇਮ ਸਿੰਘ ਸੀ (ਪਿੰਡ ਰਕਬਾ ਜ਼ਿਲਾ ਲੁਧਿਆਣਾ, ਜੋ ਕਈ ਬਰਸ ਹੋਏ ਚਲਾਣਾ ਕਰ ਚੁਕੇ ਹਨ)।

ਅੰਮ੍ਰਿਤ ਸੰਚਾਰ ਆਰੰਭ ਹੋ ਗਿਆ। ਵੀਰ ਗੁਰਬਖਸ਼ ਸਿੰਘ ਜੀ ਨੇ ਪਹਿਲਾ ਹੀ ਅੰਮ੍ਰਿਤ ਦਾ ਚੁਲਾ ਛਕਿਆ ਸੀ ਕਿ ਉਹ ਇਕ-ਦਮ ਲੋਟ ਪੋਟ ਦਸ਼ਾ ਵਿਚ ਅਲਮਸਤ ਹੋ ਗਏ। ਵੀਰ ਦੇ ਨੇਤਰਾਂ ਅੰਦਰ ਪਹਿਲਾ ਹੀ ਅੰਮ੍ਰਿਤ ਦਾ ਛੱਟਾ ਵਜਿਆ ਸੀ ਕਿ ਅੱਖੀਆਂ ਟਟਾਰੇ ਜਾ ਲੱਗੀਆਂ। ਦਸਵੇਂ ਦੁਆਰ ਵਿਖੇ ਅੰਮ੍ਰਿਤ-ਅੰਜਲੀਆਂ ਦੇ ਸੰਚਾਰ ਹੋਣ ਸਾਰ ਹੀ ਉਸ ਦੇ ਕਪਾਟ ਖੁਲ੍ਹ ਗਏ। ਗੁਰ-ਦੀਖਿਆ ਜਦੋਂ ਪੰਜਾਂ ਪਿਆਰਿਆਂ ਦੁਆਰਾ ਮਿਲੀ ਤਾਂ ਉਸ ਵੀਰ ਨੂੰ ਕੋਈ ਸੁਧ ਬੁਧ ਨ ਰਹੀ। ਨਿਰੰਕਾਰੀ ਮੰਡਲਾਂ ਵਿਚ ਜਾ ਖੇਡੇ। ਉਸ ਵੀਰ ਦੇ ਚੇਹਰੇ ਦੀ ਜੋਤਿ-ਝਲਕ ਝੱਲੀ ਨ ਜਾਏ। ਰੋਮ ਰੋਮ ਵਿਖੇ ਗੁਰਮਤਿ ਨਾਮ ਪ੍ਰਵੇਸ਼ ਹੋ ਗਿਆ। ਹਿਰਦੇ ਨਾਭੀ ਕਮਲ ਅੰਦਰ ਅੰਮ੍ਰਿਤੀਸ਼ਰ ਚਸ਼ਮਾ ਐਸਾ ਸਫੁਟ ਹੋਇਆ ਕਿ ਅਮਿਉ-ਰਸਾਇਣੀ-ਜਲਵਾ ਉਛਲ ਉਛਲ ਬਾਹਰ ਨੂੰ ਆਵੇ। ਪਿਆਰੇ ਗੁਰਬਖਸ਼ ਸਿੰਘ ਦੇ ਆਪ ਮੁਹਾਰੇ ਹੀ ਦੋਨੋਂ ਹੱਥ ਜੁੜ ਗਏ। ਐਸਾ ਪ੍ਰਤੀਤ ਹੋਵੇ ਕਿ ਅਜਰ ਨੂੰ ਜਰਨ ਦੀਆਂ ਅੰਤਰਗਤੀ ਬੇਨਤੀਆਂ ਹੋ ਰਹੀਆਂ ਹਨ। ਐਸਾ ਅਜਰ ਨੂੰ ਜਰਿਆ ਤੇ ਐਸਾ ਰਸ ਗਟਾਕ ਪਿਆਲਾ ਪੀਤਾ ਕਿ ਅੰਦਰੇ ਅੰਦਰ ਹੀ ਘੁਟ ਘੁਟ ਕੇ ਗਟਾਕ ਰਸ ਪੀ ਜਾਣ ਤੇ ਪੀਵੀ ਜਾਣ ਤੇ ਕਿਸੇ ਨੂੰ ਲਖਾਉਣ ਨਹੀਂ। ਇਸ ਵੀਰ ਦੀ ਅਚਰਜ ਦਸ਼ਾ ਦੇਖ ਕੇ ਪੰਜੇ ਪਿਆਰੇ ਭੀ ਅਤਿਅੰਤ ਮਹਿਜੂਜ਼ ਹੋਏ। ਇਹ ਪਹਿਲਾ ਨਜ਼ਾਰਾ ਸੀ ਕਿ ਅੰਮ੍ਰਿਤ ਛਕਣਹਾਰ ਦੀ ਅਜਿਹੀ ਆਤਮ-ਕਲਾ ਪਰਤੱਖ ਪੇਖੀ ਗਈ। ਉਸ ਪਿਆਰੇ ਨੂੰ ਤਾਂ ਖਬਰ ਨਹੀਂ ਕੀ ਪ੍ਰਤੀਤ ਹੋਇਆ ਹੋਣਾ ਹੈ, ਸਾਨੂੰ ਪੇਖਣਹਾਰਿਆਂ ਨੂੰ ਐਸਾ ਜਾਪੇ ਕਿ ਅਮਰ ਅਟਾਰੇ ਅਰਸ਼ੀ ਮੰਡਲਾਂ ਵਿਚ ਬੈਠੇ ਹਨ, ਇਸ ਸੰਸਾਰ ਨਾਲ ਕੁਝ ਵਾਸਤਾ ਹੀ ਨਹੀਂ। ਸਰੀਰਕ ਦੁਖ ਭੁਖ ਰੋਗ ਸਭ ਦੂਰ ਹੋ ਗਏ, ਖਾਣ ਪੀਣ ਛਕਣ ਛਕਾਉਣ ਦੀ ਰੁਚੀ ਤਾਂ ਉਥੇ ਕੀ ਸਫੁਰ ਹੋਣੀ ਸੀ, ਅਮੀ ਰਸਾਇਣ ਇਉਂ ਅੰਦਰੋਂ ਅਗੰਮੀ ਕਲਾ ਟੁੰਮ ਟੁੰਮ ਕੇ ਜਗਾਵੇ ਕਿ ਉਡ ਉਡ ਕੇ ਪ੍ਰਮਾਤਮਾ ਦੇ ਦੇਸ਼ ਵਿਚ ਹੀ ਜਾ ਵਸੀਏ, ਮੁੜ ਕੇ ਹਿਠਾਹਾਂ ਨਾ ਉਤਰੀਏ।

ਪਤਾ ਨਹੀਂ ਕਿਸ ਵੇਲੇ ਅੰਮ੍ਰਿਤ-ਸੰਚਾਰ ਸਮਾਗਮ ਸਮਾਪਤ ਹੋਇਆ। ਚੜ੍ਹੀ ਖੁਮਾਰੀ ਦੇ ਲੋਰ ਵਿਚ ਦਾਸ ਦੇ ਨਾਲ ਪੰਜਾਂ ਪਿਆਰਿਆਂ ਵਿਚੋਂ ਦੋ ਪਿਆਰੇ ਹੋਰ ਅਦ੍ਰਿਸ਼ਟ ਹੀ ਨੰਗੇ ਪੈਰੀਂ ਓਥੋਂ ਨਿਕਲ ਕੇ ਬਾਹਰਵਾਰ ਢਾਬ ਵਲ ਨੂੰ ਤੁਰ ਪਏ। ਥੋੜੇ ਕਦਮਾਂ ਤੇ ਜਾ ਕੇ ਕੀ ਪਤਾ ਲਗਾ ਕਿ ਉਹ ਨਵੀਨ ਚੋਜਲ ਹੰਸਾਂ ਦੀ ਜੋੜੀ (ਵੀਰ ਗੁਰਬਖਸ਼ ਸਿੰਘ ਅਤੇ ਲਾਲ ਸਿੰਘ) ਸਾਡੇ ਪਿਛੇ ਦੌੜੀ ਚਲੀ ਆਉਂਦੀ ਹੈ। ਮਿੰਟਾਂ ਸਕਿੰਟਾਂ ਵਿਚ ਅਸੀਂ ਢਾਬ ਵਾਲੀ ਮੰਜ਼ਲ ਵਿਚ ਜਾਇ ਪੁਜੇ। ਇਹ ਢਾਬ ਨਾਰੰਗਵਾਲ ਤੇ ਗੁਜਰਵਾਲ ਦੇ ਵਿਚਕਾਰ ਨਿਰੀ ਉਦਿਆਨ ਤੇ ਇਕਾਂਤ ਵਿਚ ਵਾਕਿਆ ਹੈ। ਨਿਰਮਲ ਜਲ ਡਲ੍ਹ ਡਲ੍ਹ ਕਰਦਾ ਸੀ। ਉਸ ਦੇ ਕਿਨਾਰੇ ਨਵੀਨ ਹੰਸਲੇ ਵੀਰ ਗੁਰਬਖਸ਼ ਸਿੰਘ ਜੀ ਜਾਇ ਸਮਾਧ-ਸਥਿਤ ਹੋਏ। ਅਸੀਂ ਤਾਂ ਦੂਰੋਂ ਬੈਠੇ ਬਿਠਾਏ ਲੇਟੇ ਲਿਟਾਏ ਨਵਲ ਰਲਿਆਲੇ ਵੀਰ ਦੇ ਚੋਜ ਵੇਖ ਵੇਖ ਕੇ ਬਿਸਮ ਹੋ ਰਹੇ ਹਾਂ। ਵੇਖ ਵੇਖ ਕੇ ਅਸਾਡੀ ਬਿਰਤੀ ਦੂਣ ਸਵਾਈਆਂ ਦਹ ਦੂਣ ਉਡਾਰੀਆਂ ਮਾਰ ਰਹੀ ਹੈ। ਵਿਚਾਰਾ ਲਾਲ ਸਿੰਘ ਤਾਂ ਦੂਰ ਪਿਆ ਲੇਟ ਰਿਹਾ ਹੈ। ਹਾਲੋਂ ਬੇਹਾਲ ਹੋ ਰਿਹਾ ਹੈ। ਲੰਗਰ ਸਜਿਆ ਸਜਾਇਆ ਛਡ ਕੇ, ਬਿਨਾਂ ਖਾਣ ਪਾਣ ਕੀਤੇ ਦੇ ਹੀ ਉਸ ਉਦਿਆਨ ਦੇ ਬਸੇਰੇ ਵਿਚ ਉਤਰੇ ਹਨ। ਇਕ ਛਿਨ ਵਿਚ ਐਸਾ ਪ੍ਰਤੀਤ ਹੋਇਆ ਕਿ ਕਈ ਘੜੀਆਂ ਬਤੀਤ ਹੋ ਗਈਆਂ ਹਨ ਤੇ ਐਸਾ ਜਾਪਿਆ ਕਿ ਪਿਛਲੇ ਮਰਜੀਵੜੇ ਲੰਗਰ ਛਕਾਉਣਹਾਰੇ ਸੇਵਕ ਬੜੀ ਬਿਹਬਲਤਾ ਸਹਿਤ ਸਾਡੀ ਉਡੀਕ ਕਰਦੇ ਹਨ ਅਤੇ ਉਡੀਕ ਕਰਦੇ ਕਰਦੇ ਸਰਬਲੋਹੀ ਬਿਬੇਕ ਦੇ ਛਾਂਦੇ ਲੈ ਕੇ ਢਾਬ ਵਲ ਨੂੰ ਤੁਰਨ ਲਗੇ ਹਨ। ਅਸਾਡੇ ਸਾਰਿਆਂ ਦੇ ਹਿਰਦੇ 'ਚੋਂ ਇਕ-ਦਮ ਇਹੀ ਅਵਾਜ਼ ਨਿਕਲੀ, ਚਲੋ ਇਸ ਥਾਂ ਤੋਂ ਚਲ ਤੁਰੀਏ, ਨਿਕਲ ਕੇ ਕਿਸੇ ਹੋਰ ਥਾਂ ਜਾਇ ਗੁਪਤ ਹੋਈਏ।'

ਪਤਾ ਨਹੀਂ, ਕਿਹੜੀ ਆਕਰਖਣ ਸ਼ਕਤੀ ਖਿਚੀ ਚਲੀ ਜਾਂਦੀ ਸੀ ਤੇ ਕਿਧਰ ਨੂੰ ਲਈ ਜਾਂਦੀ ਸੀ। ਗੱਲ ਕੀ, ਧੂੰਹਦੇ ਧੂੰਹਦੇ ਅਸੀਂ ਪਿੰਡ ਫਲੇਵਾਲ ਦੀ ਜੂਹ ਵਿਚ ਆ ਵੜੇ, ਜੋ ਨਾਰੰਗਵਾਲ ਤੋਂ ਦੋ ਕੋਹ ਦੇ ਫਾਸਲੇ ਤੇ ਹੈ। ਇਹ ਸੁਧ ਨਹੀਂ ਰਹੀ ਕਿ ਗੁਜਰਵਾਲ ਨੂੰ, ਜੋ ਦੋਹਾਂ ਪਿੰਡਾਂ ਦੇ ਵਿਚਕਾਰ ਆਉਂਦਾ ਹੈ, ਕਦੋਂ ਲੰਘ ਆਏ ਹਾਂ। ਫਲੇਵਾਲ ਪਹੁੰਚ ਕੇ ਅਸੀਂ ਭਾਈ ਸਰਵਣ ਸਿੰਘ ਦੀ ਕੁਟੀਆ ਵਿਚ ਜਾ ਵੜੇ, ਜੋ ਫਲੇਵਾਲ ਤੋਂ ਫਰਲਾਂਗ ਦੋ ਫਰਲਾਂਗ ਦੇ ਫਾਸਲੇ ਤੇ ਹੈ। ਬੜਾ ਨਿਵੇਕਲਾ ਸਥਾਨ ਸੀ। ਛੱਪਰ ਛਾਏ ਹੋਏ ਸਨ, ਛੱਪਰ ਤੋਂ ਬਾਹਰਵਾਰ ਬੈਠੇ ਹੀ ਕੂਪ ਦੇ ਕਿਨਾਰੇ ਤੇ ਸਜ ਕੇ ਵੀਰ ਗੁਰਬਖਸ਼ ਸਿੰਘ ਜੀ ਨੇ ਇਕ ਪ੍ਰੇਮ-ਬੇਧਨੀ ਕੀਰਤਨ ਧੁਨੀ ਦੀ ਐਸੀ ਕਿਲਕਾਰ ਲਾਈ ਕਿ ਸਾਰੇ ਜੰਗਲ-ਮੰਡਲ ਨੂੰ ਚੀਰ ਕੇ ਦੂਰ ਦੁਰਾਡੇ ਤਾਈਂ ਜਾਇ ਪ੍ਰਵੇਸ਼ ਹੋਈ। ਕੀਰਤਨ ਅਰੰਭ ਹੋ ਗਿਆ, ਅਸੀਂ ਭੀ ਸਾਰੇ ਨਾਲ ਹੀ ਜੁਟ ਗਏ। ਕੁਟੀਆ ਦੇ

ਅੰਦਰੋਂ ਭਾਈ ਸਰਵਣ ਸਿੰਘ ਜੀ ਨੇ ਵਾਜਾ ਤੇ ਢੋਲਕੀ ਕੀਰਤਨੀ ਸਾਜ ਆਣ ਮੌਜੂਦ ਕੀਤੇ। ਫਿਰ ਤਾਂ ਅਪਾਰ ਤੇ ਅਗਾਧ ਕੀਰਤਨ-ਧੁਨੀਆਂ ਲਗ ਗਈਆਂ। ਪਤਾ ਨਹੀਂ ਕਿਤਨਾ ਸਮਾਂ ਇਨ੍ਹਾਂ ਕੀਰਤਨ-ਰੰਗਾਂ ਵਿਚ ਬਤੀਤਿਆ। ਅੱਖੀਆਂ ਝਮਕੀਆਂ ਤੋਂ ਪਤਾ ਲਗਾ ਕਿ ਫਲੇਵਾਲ ਦੀ ਬੇਅੰਤ ਸੰਗਤ ਸਨਮੁਖ ਆਇ ਜੁੜੀ ਹੈ। ਗੁਰਮੁਖ ਪਿਆਰੇ ਬਾਬਾ ਰਾਮ ਸਿੰਘ ਜੀ ਤੇ ਮਾਈ ਪ੍ਰੇਮ ਕੌਰ ਜੀ ਨੈਨ ਨੀਰ ਪੁਲਕ੍ਰਿਤ ਹੋਏ ਖਲੋਤੇ ਹਨ। ਪਰਸਪਰ ਰਮਜ਼ਾਂ ਮਿਲ ਗਈਆਂ, ਇਸ਼ਾਰੇ ਹੋਣ ਦੀ ਦੇਰ ਹੀ ਸੀ ਕਿ ਓਥੇ ਇਕਾਂਤ ਛਾਇ ਛੱਪਰ ਅੰਦਰ ਹੀ ਅਖੰਡ ਪਾਠ ਸਮਾਗਮ ਦੇ ਸਰੰਜਾਮ ਹੋ ਗਏ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੋ ਗਿਆ, ਚਾਦਨੀਆਂ ਤਾਂ ਅੰਦਰ ਪਹਿਲਾਂ ਹੀ ਲਗੀਆਂ ਲਗਾਈਆਂ ਸਨ ਤੇ ਵਿਛਾਈਆਂ ਭੀ ਹੋਈਆਂ ਹਵਾਈਆਂ ਸਨ। ਪ੍ਰੇਮ-ਮਟਕ ਵਿਚ ਲੜਖੜਾਂਦੇ ਹੋਏ ਤੇ ਕੀਰਤਨ ਅਲਾਪ ਅਲਾਂਦੇ ਹੋਏ ਹੀ ਤਿਆਰ ਹੋਏ ਅਖੰਡ ਪਾਠ ਮੰਡਲ ਦੇ ਅੰਦਰ ਸਾਰੇ ਦੇ ਸਾਰੇ ਜਾਇ ਪਰਵੇਸ਼ ਹੋਏ। ਬਿਸਮਾਦੀ ਕੀਰਤਨ ਅਰੰਭ ਹੋ ਗਿਆ। ਚਾਰ ਚੁਫੇਰਿਓਂ ਅਗੰਮੀ ਕੀਰਤਨੀਏ ਆ ਜੁੜੇ। ਐਸੇ ਜੁੜੇ ਕਿ ਇਕ ਵਜੇ ਤਕ ਜੁੜੇ ਹੀ ਰਹੇ। ਬਾਬਾ ਰਾਮ ਸਿੰਘ ਜੀ ਦੀ ਪ੍ਰੇਮ-ਰਮਜ਼ਨੀ ਦੇ ਪ੍ਰਾਇਣ ਹੋ ਕੇ ਸਭਨਾਂ ਨੇ ਸੌਚ ਇਸ਼ਨਾਨ ਕੀਤਾ, ਨਿਤਨੇਮ ਅਰੰਭ ਕੀਤੇ। ਅੰਮ੍ਰਿਤ ਵੇਲੇ ਚਾਰ ਵਜਦੇ ਨੂੰ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਅਰੰਭ ਹੋ ਗਿਆ। ਇਹ ਪਹਿਲਾ ਆਸਾ ਜੀ ਦੀ ਵਾਰ ਦਾ ਕੀਰਤਨ ਹੈ ਜਿਸ ਵਿਚ ਅਜ਼ਗੈਬੀ ਦੇ ਖੇੜੇ ਖਿੜੇ। ਸੁਧਾ-ਪਾਇਨੀ-ਅੰਮ੍ਰਿਤ ਭਰੇ ਕੀਰਤਨ ਦੇ ਐਸੇ ਰੰਗ ਚੜ੍ਹੇ ਕਿ ਜੋ ਜੋ ਭੀ ਆਵੇ, ਸੋ ਸੋ ਵੀਰ ਗੁਰਬਖਸ਼ ਸਿੰਘ ਦੇ ਚੇਹਰੇ ਨੂੰ ਦੇਖ ਦੇਖ ਕੇ ਹੀ ਵੈਰਾਗੀ ਬਣਦਾ ਜਾਵੇ ਤੇ ਜਿਉਂ ਬੈਠੇ, ਮੁੜ ਕੇ ਉਠਣ ਜੋਗਾ ਨਾ ਰਹੇ।

ਗੱਲ ਕੀ, ਸ੍ਰੀ ਆਸਾ ਜੀ ਦੀ ਵਾਰ ਦੇ ਭੋਗ ਪੈਣ ਸਾਰ ਹੀ ਸਾਢੇ ਗਿਆਰਾਂ ਵਜੇ ਦੇ ਕਰੀਬ ਸ੍ਰੀ ਅਖੰਡ ਪਾਠ ਦਾ ਅਰੰਭ ਹੋ ਗਿਆ। ਅਖੰਡ ਪਾਠੀ ਸੱਜਣ ਇਕ ਦੂੰ ਇਕ ਚੜ੍ਹਦੇ ਸਨ, ਪ੍ਰੇਮ ਵੈਰਾਗ ਦੇ ਪੁਤਲੇ ਸਨ। ਘੰਟਿਆਂ ਬੱਧੀ ਬੜੀਆਂ ਉੱਚੀਆਂ ਧੁਨਾਂ ਸਹਿਤ ਇਕ ਇਕ ਅਖੰਡ ਪਾਠੀ ਸੱਜਣ ਨੇ ਐਸਾ ਹਿਰਦੇ-ਵੇਧਕ ਪਾਠ ਕੀਤਾ ਕਿ ਸਾਰੀ ਸੁਣਨਹਾਰੀ ਸੰਗਤ ਆਪ-ਮੁਹਾਰੀ ਝੂਲੇ, ਅਤੇ ਝੂਲ ਝੂਲ ਅਨੰਦ ਰਸ ਦੇ ਗਟਾਕ ਪੀਏ। ਪਾਠ ਦੀ ਇਕ ਇਕ ਤੁਕ ਸਾਰੇ ਸਰੋਤੇ ਜਨਾਂ ਦੇ ਅੰਦਰ ਧਸਦੀ ਜਾਵੇ, ਵਸਦੀ ਜਾਵੇ, ਰਸਦੀ ਜਾਵੇ। ਪਹਿਲਾ ਅਖੰਡ ਪਾਠੀ ਬੈਠਾ ਤੇ ਬੈਠੇ ਨੂੰ ਤਿੰਨ ਘੰਟੇ ਤੋਂ ਭੀ ਉਪਰ ਹੋ ਗਏ। ਉਠਾਇਆਂ ਉਠੇ ਨਾ, ਉਠਾਉਣ ਵਾਲਾ ਅਖੰਡ ਪਾਠੀ ਭੀ ਪਹਿਲੇ ਅਖੰਡ ਪਾਠੀ ਦੇ ਕੋਲ ਸਮਾਧ-ਸਥਿਤ ਹੋ ਗਿਆ। ਉਸ ਦੀ ਬੈਠਣ ਦੀ ਸੁਧ ਬੁਧ ਨ ਰਹੀ। ਮੇਰੇ ਹਿਰਦੇ 'ਚੋਂ ਅਜ਼ਗੈਬੀ ਲੋਰ ਲਹਿਰ ਉੱਠੀ ਕਿ ਹੁਣ ਨਵਲ ਸੁਹਾਗਵੰਤੇ ਵੀਰ ਗੁਰਬਖਸ਼ ਸਿੰਘ ਜੀ ਅਖੰਡ ਪਾਠ ਕਰਨਗੇ। ਕਿਸੇ ਨੂੰ ਕੋਈ ਪਤਾ ਨਹੀਂ ਕਿ ਇਹ ਅਖੰਡ ਪਾਠੀ ਹੈਨ ਭੀ ਕਿ ਨਹੀਂ, ਨਾ ਹੀ ਮੈਨੂੰ ਪਤਾ ਸੀ ਤੇ ਨਾ ਹੀ ਉਨ੍ਹਾਂ ਨੂੰ ਅਖੰਡ ਪਾਠ ਵਿਚ ਕਦੇ ਲਾਇਆ ਸੀ। 16 ਬਰਸਾਂ ਦੀ ਬਰੇਸ ਦੇ ਭੁਯੰਗੀ ਨੂੰ ਇਕ-ਦਮ ਅਖੰਡ ਪਾਠੀ ਬਣਾ ਦੇਣਾ ਇਹ ਸਤਿਗੁਰਾਂ ਦੀ ਅਗਾਧ ਕਲਾ ਸੀ। ਇਸ ਹਿਰਦੇ ਵਿਚੋਂ ਉਤਸ਼ਾਹਕ ਇਸ਼ਾਰਾ ਹੋਣ ਦੀ ਦੇਰ ਹੀ ਸੀ ਕਿ ਹੰਸਲੇ ਵੀਰ ਗੁਰਬਖਸ਼ ਸਿੰਘ ਜੀ ਹੋ ਰਹੇ ਅਖੰਡ ਪਾਠ ਦੇ ਤਾਬਿਆ ਬੈਠੇ ਦੋ ਹੰਸਲਿਆਂ ਦੇ ਸਿਰ ਤੇ ਜਾ ਖਲੋਤੇ ਤੇ ਖਲੇ ਖਲੋਤਿਆਂ ਨੇ ਹੀ ਬੜੀ ਤੇਜ਼ ਰਫਤਾਰ ਵਿਚ ਹੋ ਰਹੇ ਅਖੰਡ ਪਾਠ ਦੀ ਤੁਕ ਜਾ ਫੜੀ ਤੇ ਖਲੋਤਿਆਂ ਨੇ ਹੀ ਐਸੀ ਧੁਨੀ ਗੁੰਜਾਈ ਕਿ ਤਾਬਿਆਂ ਬੈਠੇ ਦੋਨੋਂ ਪਹਿਲੇਰੇ ਅਖੰਡ ਪਾਠੀ ਸਜਣ ਪ੍ਰੇਮ-ਲਟਕ ਵਿਚ ਲਾਂਭੇ ਹੋ ਗਏ। ਪਿਆਰਾ ਪ੍ਰੇਮ-ਲਹਿਰ ਵਿਚ ਵਲੂੰਦਰਿਆ ਹੋਇਆ ਵੀਰ ਗੁਰਬਖਸ਼ ਸਿੰਘ ਰਸ-ਗੀਧੇ ਹਿਰਦੇ ਵਿਚ ਸ਼ਬਦ ਧੁਨੀ ਨਾਲ ਭਰਪੂਰ ਲੀਣ ਹੋਇਆ ਹੋਇਆ ਚੌਂਕੜਾ ਮਾਰ ਕੇ ਤਾਬੇ ਜਾ ਸਜਿਆ ਅਤੇ ਅਸਚਰਜ ਕੌਤਕੀ ਵੇਗਾਂ ਵਿਚ ਅਖੰਡ ਪਾਠ ਅਰੰਭ ਕਰ ਦਿਤਾ। ਸੁਣਨਹਾਰੇ ਦੰਗ ਰਹਿ ਗਏ, ਸਭੇ ਮਸਤੰਗ ਹੋ ਗਏ। ਸਰੋਤਿਆਂ ਤੇ ਐਸੇ ਰੰਗ ਚੜ੍ਹੇ ਕਿ ਅਸਚਰਜ ਰਸ-ਲਟਕ ਵਿਚ ਝੂੰਮਣ ਤੇ ਝੂਲਨ ਲਗ ਪਏ। ਪਾਠ ਕਰੰਦੇ ਵੀਰ ਗੁਰਬਖਸ਼ ਸਿੰਘ ਦੇ ਮੁਖ ਦੀਆਂ ਲਾਲੀਆਂ, ਐਸੀਆਂ ਰੰਗ ਚਲੂਲ ਗੁਲਾਲੀਆਂ ਹੋਇ ਬਿਗਸੀਆਂ ਕਿ ਝੱਲੀਆਂ ਨਾ ਜਾਣ। ਇਕ ਕਟਕ ਕੌਤਕੀ ਨਜ਼ਾਰਾ ਬੱਝ ਗਿਆ। ਇਸਤ੍ਰੀ ਮਰਦ ਦੂਰ ਤਾਈਂ ਬੈਠੇ ਬੈਠੇ ਉਠ ਕੇ ਖਲੋ ਗਏ ਤੇ ਦੋ ਕਰ ਜੋੜ ਬਿਨੈ ਅਲਾਪੀ, ਅੰਦਰੇ ਅੰਦਰ ਵਿਗਸਾਪੀ ਲਹਿਰ ਵਿਚ ਅਨੰਦ ਮਾਨਣ ਲਗੇ। ਪੰਜ ਘੰਟੇ ਤਾਈਂ ਇਹੀ ਅਨੰਦ-ਨਜ਼ਾਰਾ ਖਿੜਿਆ ਰਿਹਾ। ਉਠਣ ਵਾਲਾ ਕੋਈ ਉਠੇ ਨਾ, ਬੈਠਣ ਵਾਲਾ ਕੋਈ ਬੈਠੇ ਨਾ, ਖੜ੍ਹਨ ਵਾਲੇ ਖੜੇ ਹੀ ਰਹੇ। ਲਾਗੇ ਚਾਗੇ ਦੇ ਸਾਰੇ ਪਿੰਡਾਂ ਵਿਚ ਜਾ ਖਬਰ ਹੋਈ। ਹੁਮ-ਹੁਮਾ ਕੇ ਸੰਗਤਾਂ ਆ ਗਈਆਂ। ਜੰਗਲ ਵਿਚ ਮੰਗਲ ਬਣ ਗਿਆ। ਸਾਰਾ ਵਿਸਥਾਰ ਕੀ ਦਸਣਾ ਹੈ, ਸੰਖੇਪ ਮਾਤ੍ਰ ਹੀ ਬਹੁਤੇਰਾ ਹੈ ਕਿ ਉਹ ਸਾਰਾ ਅਖੰਡ ਪਾਠ ਏਸੇ ਵੇਗ ਵਿਚ ਸਮਾਪਤ ਹੋਇਆ।

ਭੋਗ ਪਏ, ਪੰਚਾ ਅੰਮ੍ਰਿਤੀ ਭੋਗ ਲਗੇ। ਮਹਾਂ ਪ੍ਰਸ਼ਾਦ (ਕੜਾਹ ਪ੍ਰਸ਼ਾਦ) ਦੇ ਗਫੇ ਸਭ ਨੇ ਭੁੰਚੇ। ਭੁੰਚਣ ਸਾਰ ਹੀ ਉਹ ਪੰਜੇ ਹੰਸਲੇ ਉਥੋਂ ਫੇਰ ਉਡਾਰੀਆਂ ਮਾਰ ਤੁਰੇ। ਸਾਰੀ ਸੰਗਤ ਲੰਗਰ ਵਲ ਧਾ ਕੇ ਚਲੀ ਗਈ। ਲੰਗਰ ਵਿਚ ਲੰਗਰ ਦੇ ਵਰਤਾਉਣ ਦੇ ਅਰਦਾਸੇ ਹੋ ਗਏ। ਸਰਬ ਲੋਹੀ ਲੰਗਰ ਸਜਿਆ ਸਜਾਇਆ ਹੀ ਰਹਿ ਗਿਆ। ਸਾਨੂੰ ਪੰਜਾਂ ਨੂੰ ਖਬਰੇ ਕਿਹੜੀ ਧੂਹ ਸੀ, ਜਿਹੜੀ ਲੈ ਤੁਰੀ। ਵੈਸਾਖ 1910 ਦਾ ਮਹੀਨਾ ਹੈ, ਗਰਮੀ ਖਾਸੀ ਹੋ ਗਈ ਸੀ, ਨਗਨ ਪੈਰੀਂ ਹੀ ਪਧਾਰ ਨਿਕਲੇ, ਸੀਸਾਂ ਉਤੇ ਕੰਬਲ ਦੇ ਦੁਮਾਲੇ ਹਨ। ਗਾਤਰੇ ਸਜਾਏ ਹੋਏ ਹਨ। ਚਕਰ ਗਲ ਵਿਚ ਲਟਕਦੇ ਹਨ। ਇਕ ਇਕ ਆਸਨ ਓੜ੍ਹਿਆ ਹੋਇਆ ਹੈ। ਤੇੜ ਕਛਹਿਰੇ ਹੀ ਕਛਹਿਰੇ ਹਨ, ਪਜਾਮਾ ਕਿਸੇ ਦੇ ਨਹੀਂ। ਨਾ ਕੋਈ ਰਾਹ ਹੈ ਨਾ ਪੰਧ ਹੈ। ਕਿਸੇ ਅਜ਼ਗੈਬੀ ਧੂਹ ਤੇ ਧੂਹੇ ਜਾਂਦੇ ਹਾਂ, ਪਤਾ ਨਹੀਂ ਕਿਥੇ ਜਾਂਦੇ ਹਾਂ। ਜਾਂਦਿਆਂ ਜਾਂਦਿਆਂ ਜਿਥੇ ਵੀਰ ਗੁਰਬਖਸ਼ ਸਿੰਘ ਜੀ ਕਿਲਕਾਰਨੀ ਧੁਨੀ ਲਾਇ ਖੜੋਵਣ, ਉਥੇ ਸਾਰੇ ਖੜ ਜਾਵੀਏ। ਗੁਰਬਖਸ਼ ਸਿੰਘ ਜੀ ਦੀ ਅਤਿ ਆਤਮ ਅਰੂੜ ਦਸ਼ਾ ਨੂੰ ਵੇਖ ਕੇ ਹੋਰ ਤਾਂ ਸਭ ਵਿਗਸਣ ਵਿਗਸਾਉਣ, ਪਰ ਪਿਆਰਾ ਲਾਲ ਸਿੰਘ ਝੂਰੇ ਤੇ ਝੂਰ-ਵਿਸੂਰਿਆਂ ਵਿਚ ਅੱਗ ਵਾਂਗੂ ਤਪਦੇ ਟਿਬਿਆਂ ਤੇ ਲੇਟਦਾ ਜਾਵੇ। ਹਾਵਾ ਪਛਤਾਵਾ ਇਹ ਕਿ ਮੇਰੀ ਇਹੀ ਦਸ਼ਾ ਅੰਮ੍ਰਿਤ ਛਕਣ ਸਾਰ ਕਿਉਂ ਨਹੀਂ ਹੋ ਗਈ। ਮੂਧੇ ਮੂੰਹ ਪਏ ਲਾਲ ਸਿੰਘ ਨੂੰ ਬੜੀ ਮੁਸ਼ਕਲਾਂ ਨਾਲ ਉਠਾ ਕੇ ਅਗਾਹਾਂ ਤੋਰਿਆ ਜਾਵੇ। ਤੁਰੇ ਜਾਂਦਿਆਂ ਨੂੰ ਕਿਸੇ ਨੂੰ ਇਹ ਪਤਾ ਨਹੀਂ ਕਿਸ ਰਸਤੇ ਜਾ ਰਹੇ ਹਾਂ।

**L L L L L L**

# ਭਗਵਤ ਗੀਤਾ ਦੀ ਚਿਰ ਸਥਾਈ ਆਤਮ ਵਿਦਿਆ

## PERENNIAL PSYCHOLOGY OF THE BHAGVAD GITA

***ਮੂਲ ਲੇਖਕ – ਡਾ ਸਵਾਮੀ ਰਾਮ ਜੀ***
***ਅਨੁਵਾਦਕ – ਡਾ. ਬੀਬੀ ਤੇਜਿੰਦਰ ਮਲਹੋਤਰਾ***

*(ਲੜੀ ਜੋੜਨ ਲਈ ਦੇਖੋ, ਸਤੰਬਰ ਅੰਕ, ਪੰਨਾ – 64)*

### ਯੋਗੀ ਵਾਲੀ ਦ੍ਰਿਸ਼ਟੀ

ਅਰਜਨ ਬਚਨ ਕਰਦਾ ਹੈ –

ਜੋ ਆਪ ਨੇ ਮੇਰੇ ਉਤੇ ਕ੍ਰਿਪਾ ਕਰਕੇ ਪਰਮ ਗੁਪਤ ਉਪਦੇਸ਼ ਦਿਤਾ ਹੈ ਉਸ ਨਾਲ ਮੇਰਾ ਮੋਹ ਹਟ ਗਿਆ ਹੈ।

ਹੇ ਕਮਲ ਨੈਣ! ਮੈਂ ਬੜਾ ਵਿਸਥਾਰਪੂਰਵਕ ਸੁਣਿਆ ਹੈ ਕਿ ਸਭ ਜੀਵਾਂ ਦੀ ਉਤਪਤੀ ਤੇ ਨਾਸ ਆਪ ਤੋਂ ਹੀ ਹੁੰਦਾ ਹੈ ਤੇ ਆਪ ਦੇ ਅਬਿਨਾਸ਼ੀ ਹੋਣ ਦੀ ਵਡਿਆਈ ਵੀ ਸੁਣੀ ਹੈ।

3. ਹੇ ਪ੍ਰਮੇਸ਼ਵਰ! ਜਿਸ ਤਰ੍ਹਾਂ ਆਪ, ਆਪਣੇ ਆਪ ਨੂੰ ਦਸਦੇ ਹੋ, ਆਪ ਬਿਲਕੁਲ ਉਸ ਤਰ੍ਹਾਂ ਦੇ ਹੀ ਹੋ। ਹੇ ਪਰਸ਼ੋਤਮ! ਮੈਂ ਆਪ ਦੇ ਸਰੂਪ ਨੂੰ ਹਰ ਰੂਪ ਵਿਚ ਦੇਖਣਾ ਚਾਹੁੰਦਾ ਹਾਂ।

4. ਹੇ ਪ੍ਰਭੂ! ਜੇ ਮੈਂ ਆਪ ਦਾ ਉਹ ਸਰੂਪ ਦੇਖਣ ਯੋਗ ਹਾਂ ਤਾਂ ਹੇ ਯੋਗੀਸ਼੍ਵਰ! ਉਹ ਆਪਣਾ ਅਬਿਨਾਸ਼ੀ ਸਰੂਪ ਮੈਨੂੰ ਦਿਖਾਓ।

ਇਸ ਅਧਿਆਇ ਦੀ ਮਹੱਤਤਾ ਪਿਛਲੇ ਅਧਿਆਇ ਨਾਲੋਂ ਵਧੇਰੀ ਹੈ। ਕਾਰਨ ਇਹ ਹੈ ਕਿ ਇਹ ਪ੍ਰਮਾਤਮਾ ਦਾ ਆਕਾਰ ਰੂਪ ਤੇ ਨਿਰਾਕਾਰ ਰੂਪ ਦੋਨੋਂ ਹੀ ਪੂਰੀ ਤਰ੍ਹਾਂ ਵਰਨਣ ਕਰਦਾ ਹੈ। ਇਸ ਵਿਚ ਮਨੁਖਤਾ ਦਾ ਨਿਸ਼ਾਨਾ ਵੀ ਦੱਸਿਆ ਗਿਆ ਹੈ। ਇਸ ਵਿਚ ਅਰਜਨ ਇਹ ਦਸਦਾ ਹੈ ਕਿ ਉਸ ਨੂੰ ਅਧਿਆਤਮਵਾਦ ਦਾ ਗੁਪਤ ਗਿਆਨ ਕ੍ਰਿਸ਼ਨ ਜੀ ਨੇ ਬੜੇ ਹੀ ਵਿਸ਼ੇਸ਼ ਰੂਪ ਵਿਚ ਤੇ ਬੜਾ ਵਿਸ਼ੇਸ਼ ਜਾਣ ਕੇ ਦਿਤਾ ਹੈ। ਅਰਜਨ ਇਹ ਵੀ ਦਸਦਾ ਹੈ ਜਿਹੜਾ ਵੀ ਗਿਆਨ ਕ੍ਰਿਸ਼ਨ ਜੀ ਨੇ ਉਸਨੂੰ ਦਿਤਾ ਹੈ ਉਸ ਨਾਲ ਉਸ ਦਾ ਅਗਿਆਨ ਦੂਰ ਹੋ ਗਿਆ ਹੈ। ਉਸ ਨੂੰ ਗੂੜ੍ਹ ਗਿਆਨ ਪ੍ਰਾਪਤ ਹੋਇਆ ਹੈ ਤੇ ਉਸ ਨੂੰ ਪਤਾ ਲੱਗਾ ਹੈ ਕਿ ਸਾਰੇ ਸੰਸਾਰ ਦਾ, ਸਭ ਦਾ ਰਚਨਹਾਰ ਇਕ ਪ੍ਰਮਾਤਮਾ ਹੈ। ਕ੍ਰਿਸ਼ਨ ਜੀ ਨੇ ਉਸ ਨੂੰ ਇਹ ਵੀ ਦੱਸਿਆ ਕਿ ਸਾਰੇ ਬ੍ਰਹਿਮੰਡ ਦੀ ਰਚਨਹਾਰ ਇਕ ਉਹ ਅਨੰਤ ਸ਼ਕਤੀ ਹੈ ਉਹ ਹੀ ਸਭ ਤੋਂ ਵੱਡੀ ਅਤੇ ਸਭ ਦੀ ਮਾਲਕ ਹੈ।

ਯੋਗ ਦੇ ਬਹੁਤ ਵੱਡੇ ਗੁਰੂ ਕ੍ਰਿਸ਼ਨ ਜੀ ਆਪ ਅਰਜਨ ਨੂੰ ਸਵੈ ਚੇਤਨਤਾ ਦੇ ਮਾਰਗ ਤੇ ਲੈ ਜਾ ਰਹੇ ਹਨ ਉਸ ਦਾ ਮਾਰਗ ਦਰਸ਼ਨ ਕਰ ਰਹੇ ਹਨ। ਅਜੇ ਅਰਜਨ ਦੀਆਂ ਦੋ ਇਛਾਵਾਂ ਬਾਕੀ ਹਨ – ਇਕ ਹੈ ਕਿ ਉਹ ਇਹ ਜਾਣ ਲਵੇ ਕਿ ਬ੍ਰਹਮ ਦੀਆਂ ਕੀ ਅਨੰਤ ਅਥਾਹ ਸ਼ਕਤੀਆਂ ਹਨ ਜਿਹੜੀਆਂ ਹੋਰ ਕਿਸੇ ਕੋਲ ਨਹੀਂ, ਬ੍ਰਹਮ ਨਿਰਾਕਾਰ ਹੈ, ਅਕਾਲ ਮੂਰਤ ਹੈ। ਬ੍ਰਹਮ ਨੂੰ ਅਸੀਂ ਨੇਤਰਾਂ ਨਾਲ ਨਹੀਂ ਦੇਖ ਸਕਦੇ, ਨਾ ਹੀ ਇੰਦ੍ਰੀਆਂ ਨਾਲ ਕਿਸੇ ਤਰ੍ਹਾਂ ਮਹਿਸੂਸ ਕਰ ਸਕਦੇ ਹਾਂ। ਮਨ ਨਾਲ ਵੀ ਨਹੀਂ ਜਾਣਿਆ ਜਾ ਸਕਦਾ। ਅਰਜਨ ਵਾਸਤਵ ਵਿਚ ਬ੍ਰਹਮ ਦੀਆਂ ਦੋਨੋਂ ਤਰ੍ਹਾਂ ਦੀਆਂ ਸ਼ਕਤੀਆਂ ਜਾਨਣਾ ਚਾਹੁੰਦਾ ਹੈ। ਸੂਖਮ ਤੇ ਪ੍ਰਤੱਖ ਦੋਨਾਂ ਦਾ ਪ੍ਰਕਾਸ਼ ਦੇਖਣਾ ਚਾਹੁੰਦਾ ਹੈ। ਅਰਜਨ ਕ੍ਰਿਸ਼ਨ ਜੀ ਨੂੰ ਬੇਨਤੀ ਕਰਦਾ ਹੈ ਕਿ ਉਹ ਉਸ ਨੂੰ ਬ੍ਰਹਮ ਦੇ ਸਵੈ ਵਿਦਮਾਨ ਹੋਣ ਦੀਆਂ ਸ਼ਕਤੀਆਂ ਦਿਖਾਉਣ।

5. ਹੇ ਪਾਰਥ! ਮੇਰੇ ਸੈਂਕੜੇ ਹਜ਼ਾਰਾਂ ਭਾਂਤ ਭਾਂਤ ਦੇ ਵਰਣ ਤੇ ਆਕਾਰਾਂ ਵਾਲੇ ਅਲੌਕਿਕ ਰੂਪਾਂ ਨੂੰ ਦੇਖ।

6. ਹੇ ਭਾਰਤ! ਅਨੇਕ ਸੂਰਜ, ਵਸੂ, ਰੁਦਰ, ਅਸ਼ਵਨੀ ਅਤੇ ਮਰੁਤ ਦੇਖ। ਅਨੇਕ ਅਸਚਰਜ ਰੂਪਾਂ ਨੂੰ ਦੇਖ ਜੋ ਤੂੰ ਪਹਿਲਾਂ ਕਦੇ ਨਹੀਂ ਦੇਖੇ।

7. ਹੇ ਗੁੜਾਕੇਸ਼! ਹੁਣ ਮੇਰੇ ਇਸ ਸਰੀਰ ਵਿਚ ਤੂੰ ਸਾਰੇ ਜਗਤ ਨੂੰ ਇਕੱਠਾ ਹੋਇਆ ਦੇਖ, ਹੋਰ ਵੀ ਜੋ ਕੁਝ ਤੂੰ ਦੇਖਣਾ ਚਾਹੁੰਦਾ ਹੈਂ ਦੇਖ।

8. ਪਰ ਤੂੰ ਇਨ੍ਹਾਂ ਨੇਤਰਾਂ ਨਾਲ ਉਹ ਨਹੀਂ ਦੇਖ ਸਕਦਾ, ਇਸ ਕਰਕੇ ਮੈਂ ਤੈਨੂੰ ਦਿਬਯ ਦ੍ਰਿਸ਼ਟੀ ਦਿੰਦਾ ਹਾਂ ਉਸ ਨਾਲ ਤੂੰ ਮੇਰੇ ਪ੍ਰਭਾਵ ਤੇ ਯੋਗ ਸ਼ਕਤੀ ਨੂੰ ਦੇਖ।

ਕ੍ਰਿਸ਼ਨ ਜੀ ਕਹਿੰਦੇ ਹਨ, "ਹੇ ਅਰਜਨ! ਮੇਰੇ ਬੇਅੰਤ ਰੂਪ ਹਨ, ਰੰਗ ਹਨ, ਆਕਾਰ ਹਨ। ਬੜੀਆਂ ਹੀ ਅਲੌਕਿਕ ਗੱਲਾਂ ਹਨ ਜਿਹੜੀਆਂ ਤੂੰ ਦੇਖੀਆਂ ਨਹੀਂ। ਸਾਰਾ ਸੰਸਾਰ, ਸਾਰੀ ਸ੍ਰਿਸ਼ਟੀ ਜੜ੍ਹ ਤੇ ਚੇਤਨ ਮੇਰੇ ਸਰੀਰ ਦੇ ਇਕ ਹਿੱਸੇ ਵਿਚ ਹੀ ਵਸਦੀ ਹੈ ਮੈਨੂੰ ਸਾਰੇ ਨੂੰ ਤੂੰ ਨਹੀਂ ਦੇਖ ਸਕਦਾ, ਤੂੰ ਮੇਰੇ ਸਮੁੱਚੇਪਨ ਤੋਂ ਅਜੇ ਜਾਣੂੰ ਨਹੀਂ ਹੈਂ, ਤੇਰੇ ਕੋਲ ਉਹ ਨੇਤਰ ਨਹੀਂ ਹਨ, ਇਸ ਕਰਕੇ ਮੈਂ ਤੈਨੂੰ ਦਿਬਯ ਦ੍ਰਿਸ਼ਟੀ ਦਿੰਦਾ ਹਾਂ ਜਿਸ ਨਾਲ ਤੂੰ ਪ੍ਰਮਾਤਮਾ ਦਾ ਸਮੁੱਚਾ ਰੂਪ ਦੇਖ ਸਕੇਂ।

ਯੋਗਿਕ ਗ੍ਰੰਥਾਂ ਅਨੁਸਾਰ ਜਿਹੜਾ ਯੋਗੀ ਸਮਾਧੀ ਸਥਿਤ ਹੋ ਕੇ ਸਮੁੱਚੇ ਸਰੀਰ ਦੀ ਵਰਤੋਂ ਦੇਖਣ ਲਈ ਕਰਦਾ ਹੈ, ਉਸ ਨੂੰ ਗੁਪਤ ਨੇਤਰ ਜਾਂ ਤੀਸਰਾ ਨੇਤਰ ਹੈ ਪ੍ਰਾਪਤ ਹੁੰਦਾ ਹੈ ਜਿਸ ਨਾਲ ਉਹ ਸਾਰੀ ਸ੍ਰਿਸ਼ਟੀ ਨੂੰ ਇਕ ਨਿਗ੍ਹਾ ਨਾਲ ਦੇਖ ਸਕਦਾ ਹੈ। ਜਦੋਂ ਮਨ ਨੂੰ ਸਮੇਂ ਅਤੇ ਸਥਾਨ ਤੋਂ ਪਰ੍ਹੇ ਤੇ ਕਾਰਣ ਤੋਂ ਪਰ੍ਹੇ ਲੈ ਜਾਇਆ ਜਾਂਦਾ ਹੈ, ਇਹ ਅਥਾਹ ਦੀ ਥਾਹ ਪਾ ਲੈਂਦਾ ਹੈ ਅਨੰਤ ਤਕ ਪਹੁੰਚ ਜਾਂਦਾ ਹੈ। ਉਹ ਗੁਰੂ ਜਿਸ ਕੋਲ ਯੋਗ ਦੀ ਪੂਰੀ ਸਾਧਨਾ ਹੈ ਪੂਰੀ ਮਹਾਰਤ ਹੈ ਉਹ ਆਪਣੀ ਚੇਤਨਤਾ ਦਾ ਵਿਸਥਾਰ ਆਪਣੇ ਪਿਆਰੇ ਪਾਠਕ ਨੂੰ ਵੀ ਦੇ ਸਕਦਾ ਹੈ ਤੇ ਉਸ ਦੇ ਦਿਬਯ ਚਕਸ਼ੂ ਵੀ ਖੋਲ੍ਹ ਸਕਦਾ ਹੈ। ਕ੍ਰਿਸ਼ਨ ਜੀ ਸ਼ਕਤੀ ਪਥ ਕਰਕੇ ਅਰਜਨ ਤੇ ਕ੍ਰਿਪਾ ਕਰਦੇ ਹਨ ਜਿਸ

ਨਾਲ ਉਹ ਪ੍ਰਮਾਤਮਾ ਦਾ ਸੋਹਣਾ ਰੂਪ ਦੇਖ ਸਕਦਾ ਹੈ। ਜਦੋਂ ਜਗਿਆਸੂ ਸਮਾਧੀ ਲਗਾਉਣ ਦਾ ਅਭਿਆਸ ਕਰਦਾ ਹੈ, ਜਦੋਂ ਉਹ ਥੱਕ ਜਾਂਦਾ ਹੈ, ਉਸ ਦੇ ਸਾਰੇ ਯਤਨ ਖਤਮ ਹੋ ਜਾਂਦੇ ਹਨ, ਯੋਗੀ ਫੇਰ ਇਕ ਡੂੰਘੀ ਛੋਹ ਆਪਣੇ ਜਗਿਆਸੂ ਨੂੰ ਦਿੰਦਾ ਹੈ ਤੇ ਉਸ ਦੇ ਦਿਬਯ ਨੇਤਰ ਖੋਲ੍ਹ ਦਿੰਦਾ ਹੈ। ਕ੍ਰਿਸ਼ਨ ਜੀ ਜੋ ਇਕ ਸ੍ਰੇਸ਼ਟ ਯੋਗੀ ਹਨ ਇਕ ਉਤਮ ਗੁਰੂ ਹਨ ਅਰਜਨ ਦੇ ਦਿਬਯ ਨੇਤਰ ਖੋਲ੍ਹਦੇ ਹਨ, ਤਾਂ ਜੋ ਉਹ ਉਸ ਪ੍ਰਮਾਤਮਾ ਦੇ ਦਰਸ਼ਨ ਝਲਕ ਲੈ ਸਕੇ।

ਯੋਗੀ ਆਪਣੇ ਦਿਬਯ ਨੇਤਰ ਉਦੋਂ ਖੋਲ੍ਹ ਸਕਦਾ ਹੈ ਜਦੋਂ ਉਹ ਆਪਣੀ ਚੇਤਨਤਾ ਨੂੰ ਅਨੰਤ ਤਕ ਪਹੁੰਚਾ ਲਵੇ। ਮਨ ਦਾ ਸੁਭਾਅ ਹੈ ਜਾਂ ਤਾਂ ਉਹ ਭੂਤਕਾਲ ਬਾਰੇ ਸੋਚ ਕੇ ਝੁਰਦਾ ਰਹਿੰਦਾ ਹੈ ਜਾਂ ਫੇਰ ਭਵਿੱਖ ਬਾਰੇ ਸੋਚਦਾ ਰਹਿੰਦਾ ਹੈ, ਇਸ ਨੂੰ ਵਰਤਮਾਨ ਦਾ ਕੋਈ ਅਨੁਭਵ ਹੀ ਨਹੀਂ, ਸਮਾਧੀ ਸਥਿਤ ਹੋ ਕੇ ਮਨ ਨੂੰ ਵਰਤਮਾਨ ਤੇ ਹੀ ਇਕਾਗਰ ਕੀਤਾ ਜਾਂਦਾ ਹੈ ਤਾਂ ਹੀ ਉਸ ਸਮੇਂ ਮਨ ਭੂਤ ਭਵਿੱਖ ਤੇ ਵਰਤਮਾਨ ਇਕ ਸਾਰ ਹੀ ਦਿਸਣ ਲਗ ਪੈਂਦਾ ਹੈ। ਇਸ ਅਨੁਭਵ ਨੂੰ ਮਨ ਦੀ ਸਮੇਂ ਤੋਂ ਉਪਰ ਦੀ ਅਵਸਥਾ ਕਿਹਾ ਗਿਆ ਹੈ। ਜਿਸ ਨੂੰ ਬਹੁਤ ਦੇਰ ਤੋਂ ਤੇ ਬਹੁਤ ਲੰਮੀ ਸਮਾਧੀ ਲਗਾਉਣ ਦਾ ਅਭਿਆਸ ਹੋਵੇ ਉਹ ਇਸ ਗੱਲ ਨੂੰ ਸਮਝਦਾ ਹੈ ਤੇ ਆਉਣ ਵਾਲੀਆਂ ਘਟਨਾਵਾਂ ਬਹੁਤ ਪਹਿਲਾਂ ਦਸ ਸਕਦਾ ਹੈ। ਇਹੋ ਜਿਹੇ ਅਨੁਭਵ ਕੋਈ ਅਚਾਨਕ ਹੋਣ ਵਾਲੇ ਨਹੀਂ ਹੁੰਦੇ, ਨਾ ਹੀ ਕੋਈ ਭਵਿੱਖ ਬਾਣੀ ਹੁੰਦੀ ਹੈ, ਇਹ ਕੇਵਲ ਇਕਾਗਰ ਮਨ ਦੀ ਅਵਸਥਾ ਹੈ ਜਿਹੜਾ ਸਮੇਂ ਦੀਆਂ ਸੀਮਾਂ ਲੰਘ ਕੇ ਅੱਗੇ ਚਲਾ ਜਾਂਦਾ ਹੈ।

ਆਮ ਲੋਕੀ ਪ੍ਰਮਾਤਮਾ ਦੇ ਵੱਖ ਵੱਖ ਰੂਪ ਦੇਖਦੇ ਹਨ ਜਿਵੇਂ ਸੂਰਜ, ਚੰਦਰਮਾ ਤਾਰੇ ਤੇ ਹੋਰ ਕਈ ਕਿਸਮ ਦੇ ਪ੍ਰਗਟਾਵੇ ਦੇਖਦੇ ਹਨ ਪਰ ਉਨ੍ਹਾਂ ਕੋਲ ਸਾਰੀ ਸ੍ਰਿਸ਼ਟੀ ਦੇਖਣ ਦੀ ਯੋਗਤਾ ਹੀ ਨਹੀਂ। ਇਸੇ ਕਰਕੇ ਕ੍ਰਿਸ਼ਨ ਜੀ ਲਈ ਇਹ ਜ਼ਰੂਰੀ ਹੈ ਕਿ ਉਹ ਅਰਜਨ ਦੇ ਗੁਪਤ ਨੇਤਰ ਖੋਲ੍ਹ ਦੇਣ ਤਾਂ ਕਿ ਉਹ ਸਾਰੀ ਸ੍ਰਿਸ਼ਟੀ ਦੇਖ ਸਕੇ, ਪ੍ਰਮਾਤਮਾ ਦੇਖ ਸਕੇ। ਦਿਬਯ ਦ੍ਰਿਸਟੀ ਤੋਂ ਬਿਨਾਂ ਦਿਬਯ ਯੋਗ ਦਾ ਅਨੁਭਵ ਨਹੀਂ ਕੀਤਾ ਜਾ ਸਕਦਾ।

9. ਸੰਜੈ ਦਸਦਾ ਹੈ – ਹੇ ਰਾਜਨ! ਇਸ ਤਰ੍ਹਾਂ ਕਹਿ ਕੇ ਫੇਰ ਮਹਾਂ ਯੋਗੀਸ਼੍ਵਰ ਹਰੀ ਨੇ ਆਪਣਾ ਵਿਸ਼ਵ ਰੂਪ ਪਾਰਥ ਨੂੰ ਦਿਖਾਇਆ।

10. ਅਨੇਕ ਮੂੰਹ, ਅਨੇਕ ਨੇਤਰ, ਅਨੇਕ ਅਦਭੁਤ ਦਰਸ਼ਨ ਅਨੇਕ ਪ੍ਰਕਾਰ ਦੇ ਭੂਸ਼ਣ ਤੇ ਅਨੇਕ ਪ੍ਰਕਾਰ ਦੇ ਸ਼ਸ਼ਤਰ।

11. ਦਿਬਯ ਮਾਲਾ ਤੇ ਅਲੌਕਿਕ ਕਪੜੇ ਪਾਏ ਹੋਏ, ਅਲੌਕਿਕ ਸੁਗੰਧੀ ਲੱਗੀ ਹੋਈ ਹਰ ਪ੍ਰਕਾਰ ਦੇ ਅਸਚਰਜ ਸਹਿਤ, ਈਸ਼ਵਰ ਅਨੰਤ ਦੇਵ, ਸਾਰੇ ਪਾਸੇ ਜਿਸ ਦੇ ਮੂੰਹ ਹਨ।

12. ਜਿਵੇਂ ਕਿ ਆਕਾਸ਼ ਵਿਚ ਹਜ਼ਾਰਾਂ ਸੂਰਜ ਚੜ੍ਹਨ ਦਾ ਪ੍ਰਕਾਸ਼ ਹੋਵੇ ਤਾਂ ਸ਼ਾਇਦ ਉਹ ਮਹਾਤਮਾ ਦੇ ਕੁਛ ਤੇਜ ਵਰਗਾ ਹੋਵੇਗਾ।

13. ਉਦੋਂ ਅਰਜਨ ਨੇ ਦੇਵਆਦਿ ਦੇਵ ਦੇ ਉਥੇ ਖੜ੍ਹੇ ਇਕ ਸਰੀਰ ਵਿਚ ਸਾਰੇ ਜਗਤ ਨੂੰ ਸਾਰੇ ਅੰਗਾਂ ਵਿਚ ਦੇਖਿਆ।

14. ਉਦੋਂ ਅਰਜਨ ਦੇ ਲੂੰ ਕੰਢੇ ਖੜ੍ਹੇ ਹੋ ਗਏ ਤੇ ਉਸ ਨੇ ਹੱਥ ਜੋੜ ਕੇ ਸਿਰ ਨਿਵਾ ਕੇ ਇਸ ਤਰ੍ਹਾ ਕਿਹਾ –

ਪਾਠਕਾਂ ਨੂੰ ਇਹ ਵੀ ਯਾਦ ਹੋਣਾ ਚਾਹੀਦਾ ਹੈ ਕਿ ਸੰਜੈ ਦੇ ਵੀ ਦਿਬਯ ਨੇਤਰ ਸਨ। ਉਸ ਨੂੰ ਇਹ ਵਰਦਾਨ ਸੀ ਕਿ ਜੋ ਕੁਝ ਵੀ ਯੁੱਧ ਦੇ ਮੈਦਾਨ ਵਿਚ ਹੋਵੇਗਾ ਉਹ ਦੇਖ ਸਕੇਗਾ ਤੇ ਉਸ ਨੇ ਇਹ ਅੱਖੀ ਡਿੱਠਾ ਹਾਲ ਰਿਸ਼ੀ ਵਿਆਸ ਜੀ ਨੂੰ ਵੀ ਦੱਸਿਆ ਸੀ। ਜੋ ਕੁਝ ਵੀ ਵਿਆਸ ਰਿਸ਼ੀ ਨੂੰ ਦੱਸਿਆ ਗਿਆ ਉਨ੍ਹਾਂ ਨੇ ਉਹ ਸਾਰਾ ਲਿਖ ਲਿਆ ਸੀ ਉਨ੍ਹਾਂ ਨੇ ਸਾਰੀ ਸਿਖਿਆ ਜੋ ਕ੍ਰਿਸ਼ਨ ਜੀ ਨੇ ਗੀਤਾ ਰਾਹੀਂ ਅਰਜਨ ਨੂੰ ਦਿਤੀ ਸੀ ਉਹ ਸਾਰੀ ਹੀ ਲਿਖ ਲਈ ਸੀ। ਧ੍ਰਿਤਰਾਸ਼ਟਰ ਜੋ ਕਿ ਨੇਤਰਹੀਨ ਸੀ ਉਸ ਨੇ ਵੀ ਸੰਜੈ ਪਾਸੋਂ ਯੁੱਧ ਦੇ ਮੈਦਾਨ ਦਾ ਅੱਖੀ ਡਿੱਠਾ ਹਾਲ ਸੁਣਿਆ ਸੀ। ਸੰਜੈ ਨੇ ਧ੍ਰਿਤਰਾਸ਼ਟਰ ਨੂੰ ਦੱਸਿਆ ਕਿ ਕ੍ਰਿਸ਼ਨ ਜੀ ਨੇ ਅਰਜਨ ਦੇ ਦਿਬਯ ਨੇਤਰ ਖੋਲ੍ਹ ਦਿਤੇ ਹਨ ਤੇ ਕ੍ਰਿਸ਼ਨ ਜੀ ਉਸ ਨੂੰ ਆਪਣੇ ਵੱਖ ਵੱਖ ਰੂਪ ਦਿਖਾ ਰਹੇ ਹਨ, ਉਸ ਦੇ ਬੇਅੰਤ ਮੁਖ ਹਨ, ਬੇਅੰਤ ਨੇਤਰ ਹਨ, ਅਨੇਕਾਂ ਪ੍ਰਕਾਰ ਦੇ ਆਭੂਸ਼ਣ ਪਹਿਨੇ ਹੋਏ ਹਨ, ਉਨ੍ਹਾਂ ਦੇ ਹੱਥ ਵਿਚ ਅਨੇਕਾਂ ਸ਼ਸ਼ਤਰ ਹਨ, ਹਾਰ ਨਾਲ ਪੂਰੀ ਤਰ੍ਹਾਂ ਨਾਲ ਲੁਕੇ ਪਏ ਹਨ, ਝਿਲਮਿਲ ਝਿਲਮਿਲ ਵਸਤਰ ਪਹਿਨੇ ਹੋਏ ਹਨ, ਨੂਰ ਝਲਕ ਰਿਹਾ ਹੈ। ਜੇ ਹਜ਼ਾਰ ਸੂਰਜ ਵੀ ਇਕੱਠੇ ਹੋ ਕੇ ਚਮਕਣ ਤਾਂ ਵੀ ਐਨਾ ਚਾਨਣ ਨਹੀਂ ਹੋ ਸਕਦਾ।

ਅਰਜਨ ਨੇ ਸਾਰਾ ਅਲੌਕਿਕ ਦ੍ਰਿਸ਼ ਦੇਖਿਆ, ਸਾਰੀ ਸ੍ਰਿਸ਼ਟੀ ਦੇਖੀ ਤੇ ਪ੍ਰਤੱਖ ਕ੍ਰਿਸ਼ਨ ਜੀ ਦੇ ਸਰੀਰ ਵਿਚ ਦੇਖੀ। ਉਹ ਐਨਾ ਹੈਰਾਨ ਹੋਇਆ ਕਿ ਉਸ ਦੇ ਲੂੰ ਕੰਡੇ ਖੜ੍ਹੇ ਹੋ ਗਏ, ਉਹ ਹੱਥ ਜੋੜ ਕੇ ਕ੍ਰਿਸ਼ਨ ਜੀ ਦੇ ਅੱਗੇ ਖੜ੍ਹਾ ਹੋ ਗਿਆ, ਜਦੋਂ ਤੁਸੀਂ ਹੱਥ ਜੋੜ ਕੇ ਅੱਗੇ ਝੁਕਦੇ ਹੋ ਉਸ ਤੋਂ ਭਾਵ ਹੈ ਕਿ ਤੁਸੀਂ ਆਪਾ ਸਮਰਪਣ ਕਰਦੇ ਹੋ, ਦੋਨੋਂ ਹੱਥ ਜੋੜ ਕੇ ਬੇਨਤੀ ਕਰਨ ਤੋਂ ਭਾਵ ਹੈ ਆਤਮਾ ਦਾ ਪ੍ਰਮਾਤਮਾ ਨਾਲ ਮੇਲ, ਮੇਲ ਹੀ ਨਹੀਂ ਤੁਸੀਂ ਇਸ ਬਾਰੇ ਜਾਣਦੇ ਹੋ ਤੇ ਜਾਣਦੇ ਹੋਏ ਤੁਸੀਂ ਹੱਥ ਜੋੜ ਕੇ ਬੇਨਤੀ ਕਰਦੇ ਹੋ। ਇਹ ਆਤਮਾ, ਪ੍ਰਮਾਤਮਾ ਦਾ ਮੇਲ ਹੀ ਜੀਵਨ ਦਾ ਉਦੇਸ਼ ਹੈ। ਹੱਥ ਜੋੜਨ ਤੋਂ ਭਾਵ ਇਹ ਵੀ ਹੈ ਇਕ ਸ਼ਿਸ਼ ਆਪਣੇ ਗੁਰੂ ਨੂੰ ਨਮਸ਼ਕਾਰ ਕਰ ਰਿਹਾ ਹੈ। ਇਸ ਤੋਂ ਇਹ ਵੀ ਭਾਵ ਹੈ, "ਤੁਹਾਡੇ ਅੰਦਰ ਵਸਦੇ ਪ੍ਰਮਾਤਮਾ ਨੂੰ ਮੇਰਾ ਪ੍ਰਣਾਮ ਹੈ।"

ਸੰਜੈ ਨੇ ਸਾਰੀ ਸ੍ਰਿਸ਼ਟੀ ਦੇਖੀ ਕਿਉਂਕਿ ਉਸ ਕੋਲ ਵੀ ਅਰਜਨ ਦੀ ਤਰ੍ਹਾਂ ਦਿਬਯ ਨੇਤਰ, ਉਸ ਨੇ ਵੀ ਪ੍ਰਮਾਤਮਾ ਦੇ ਬਹੁਪੱਖੀ ਰੂਪ ਦੇ ਦਰਸ਼ਨ ਕੀਤੇ, ਯੁੱਧ ਦੇ ਮੈਦਾਨ ਵਿਚ ਹੋਰ ਵੀ ਹਨ ਜਿਨ੍ਹਾਂ ਨੇ ਇਸ ਅਲੌਕਿਕ ਦ੍ਰਿਸ਼ ਦੇ ਦਰਸ਼ਨ ਕੀਤੇ, ਉਨ੍ਹਾਂ ਦੇ ਦਿਬਯ ਨੇਤਰ ਪ੍ਰਮਾਤਮਾ ਦੀ ਕ੍ਰਿਪਾ ਨਾਲ, ਗੁਰੂ ਕ੍ਰਿਪਾ ਨਾਲ ਖੁਲ੍ਹੇ ਹਨ। ਅਸੀਂ ਬਹੁਤ ਵਾਰੀ ਕ੍ਰਿਪਾ ਦੀ ਗੱਲ ਕਰਦੇ ਹਾਂ, ਸੁਣਦੇ ਹਾਂ ਪਰ ਇਸ ਨੂੰ ਫਿਲੌਸਫੀ ਵਿਚ ਤੇ ਮਨੋਵਿਗਿਆਨ ਵਿਚ ਸਪਸ਼ਟ ਕਰਕੇ ਨਹੀਂ ਦੱਸਿਆ ਗਿਆ।

ਕ੍ਰਿਪਾ ਉਸ ਉਤੇ ਹੁੰਦੀ ਹੈ ਜਿਹੜਾ ਉਸ ਦਾ ਅਧਿਕਾਰੀ ਹੁੰਦਾ ਹੈ। ਕ੍ਰਿਪਾ ਇੱਛਾ ਕਰਕੇ, ਇੱਛਾ ਨਾਲ ਨਹੀਂ ਹੁੰਦੀ। ਜਦੋਂ ਜਗਿਆਸੂ ਅਧਿਆਤਮਕ ਗਿਆਨ ਦੇ ਸਿਖਰ ਤੇ ਪਹੁੰਚ ਜਾਂਦਾ ਹੈ, ਜਦੋਂ ਉਹ ਆਪਣਾ ਪੂਰਾ ਤਾਣ ਲਗਾ ਲੈਂਦਾ ਹੈ ਫੇਰ ਕਿਤੇ ਜਾ ਕੇ ਗਿਆਨ ਦੀ ਕਿਰਨ ਉਸ ਅਧਿਕਾਰੀ ਦੇ ਅੰਦਰ ਲਸ਼ਕਾਰਾ ਪਾਉਂਦੀ ਹੈ ਕਿਉਂਕਿ ਉਹ ਸੱਚੀ ਲਗਨ, ਸੁਹਿਰਦ ਹੋ ਕੇ, ਬੜੀ ਤਨਦੇਹੀ ਨਾਲ ਉਸ ਨੇ ਯੋਗ ਦੇ ਮਾਰਗ ਦਾ ਪੈਂਡਾ ਕੱਟਿਆ ਹੈ। ਇਸ ਵਿਚ ਜਰਾ ਵੀ ਸੰਦੇਹ ਨਹੀਂ ਕਿ ਇਹ ਗੁਰੂ ਕ੍ਰਿਪਾ ਹੈ। ਜਗਿਆਸੂ ਤੇ ਕ੍ਰਿਪਾ ਇਸ ਲਈ ਹੁੰਦੀ ਹੈ ਤਾਂ ਜੋ ਉਹ ਆਪਣਾ ਪੈਂਡਾ ਪੂਰਾ ਕਰ ਸਕੇ। ਬਹੁਤ ਸਾਰੇ ਸ਼ਿਸ਼ ਪੂਰੀ ਮਿਹਨਤ ਪੂਰਾ ਯਤਨ ਕੀਤੇ ਬਿਨਾਂ ਹੀ ਪ੍ਰਮਾਤਮਾ ਦੀ ਕ੍ਰਿਪਾ ਲਈ ਅਰਦਾਸ ਕਰਦੇ ਹਨ। ਉਹ ਆਪਣੇ ਮਨ ਚਿਤ ਵਿਚ ਜਾਣਦੇ ਹਨ ਕਿ ਹਾਲੇ ਉਨ੍ਹਾਂ ਤੇ ਕ੍ਰਿਪਾ ਨਹੀਂ ਹੋ ਸਕਦੀ। ਹਾਲੇ ਉਹ ਅਧਿਕਾਰੀ ਨਹੀਂ ਹਨ ਪਰ ਫੇਰ ਵੀ ਉਹ ਇੱਛਾ ਰਖਦੇ ਹਨ। ਭਾਵ ਇੱਛਾ ਰੱਖਣ ਤੋਂ ਨਹੀਂ ਹੈ ਭਾਵ ਅਧਿਕਾਰੀ ਬਣਨ ਤੋਂ ਹੈ, ਜਦੋਂ ਤੁਸੀਂ ਅਧਿਕਾਰੀ ਬਣੋਗੇ ਕ੍ਰਿਪਾ ਜ਼ਰੂਰ ਹੋਵੇਗੀ ਹੀ।

15. ਅਰਜਨ ਕਹਿੰਦਾ ਹੈ ਹੇ ਦੇਵ! ਮੈਂ ਆਪ ਦੀ ਦੇਹ ਵਿਚ ਸਾਰੇ ਦੇਵਤਿਆਂ ਨੂੰ, ਜੀਵਾਂ ਨੂੰ ਅਨੇਕ ਸ਼ਕਲਾਂ ਵਿਚ, ਕਮਲ ਆਸਣ ਤੇ ਬੈਠੇ ਹੋਏ ਬ੍ਰਹਮਾ ਨੂੰ ਜੋ ਪ੍ਰਜਾ ਦਾ ਈਸ਼ਵਰ ਹੈ, ਸਾਰੇ ਰਿਸ਼ੀਆਂ ਨੂੰ ਤੇ ਦਿਬਜ ਸੱਪਾਂ ਨੂੰ ਦੇਖਿਆ ਹੈ।

16. ਹੇ ਵਿਸ਼ੇਸ਼ਵਰ! ਅਨੇਕ ਮੂੰਹ, ਅਨੇਕ ਨੇਤਰ, ਅਨੇਕ ਬਾਹਾਂ ਨਾਲ ਮੈਂ ਆਪ ਨੂੰ ਹਰ ਜਗ੍ਹਾ ਅਨੰਤ ਰੂਪਾਂ ਵਿਚ ਦੇਖਦਾ ਹਾਂ। ਨਾ ਆਪ ਦਾ ਆਦਿ ਹੈ ਨਾ ਆਪ ਦਾ ਮੱਧ ਹੈ, ਨਾ ਅੰਤ ਹੈ, ਮੈਂ ਸਾਰਾ ਵਿਸ਼ਵ ਹੀ ਆਪ ਦਾ ਰੂਪ ਦੇਖਦਾ ਹਾਂ।

17. ਮੈਂ ਆਪ ਨੂੰ ਮੁਕਟ, ਗੱਦਾ ਅਤੇ ਚੱਕਰ ਧਾਰਨ ਕੀਤੇ ਹੋਏ ਦੇਖਦਾ ਹਾਂ, ਆਪ ਤੇਜ, ਪੁੰਜ ਤੇ ਚੁਫੇਰੇ ਪ੍ਰਕਾਸ਼ਮਾਨ ਹੋ, ਲਾਟਾਂ ਛੱਡ ਰਹੀ ਅੱਗ ਅਤੇ ਸੂਰਜ ਵਾਂਗ ਆਪ ਦਾ ਪ੍ਰਕਾਸ਼ ਹੈ ਜੋ ਕਿ ਦੇਖਣਾ ਮੁਸ਼ਕਲ ਹੈ ਅਤੇ ਜੋ ਅਕਾਸ਼ ਵਿਚ ਹਰ ਪਾਸੇ ਅਪ੍ਰਮੇਅ ਹੋ ਕੇ ਫੈਲ ਰਿਹਾ ਹੈ।

18. ਆਪ ਹੀ ਅਵੀਨਾਸ਼ੀ ਹੋ, ਜਾਨਣਯੋਗ ਆਪ ਹੀ ਹੋ, ਆਪ ਹੀ ਸੰਸਾਰ ਦੇ ਅਧਾਰ ਹੋ, ਆਪ ਹੀ ਧਰਮ ਦੇ ਰਾਖੇ ਹੋ ਅਵਿਨਾਸ਼ੀ ਤੇ ਸਨਾਤਨ ਪੁਰਖ ਆਪ ਹੀ ਹੋ। ਮੈਂ ਇਹ ਜਾਣ ਲਿਆ ਹੈ।

19. ਆਪ ਦਾ ਆਦਿ, ਮਧ ਅੰਤ ਨਹੀਂ ਬੇਅੰਤ ਸ਼ਕਤੀ, ਅਨੰਤ ਬਾਹਾਂ ਸੂਰਜ ਚੰਦਰਮਾ ਆਪ ਦੇ ਨੇਤਰ ਹਨ, ਪ੍ਰਕਾਸ਼ਮਾਨ ਅਗਨੀ ਆਪ ਦੇ ਮੂੰਹ ਵਿਚ ਦੇਖਦਾ ਹਾਂ, ਆਪ ਦੇ ਤੇਜ ਨਾਲ ਇਹ ਸਾਰਾ ਜਗਤ ਤਪਦਾ ਦੇਖਦਾ ਹਾਂ।

20. ਹੇ ਮਹਾਤਮਨ! ਅਕਾਸ਼ ਧਰਤੀ ਦੇ ਵਿਚ ਚਾਰੋਂ ਪਾਸੇ ਮੈਂ ਆਪ ਨੂੰ ਹੀ ਵਿਆਪਕ ਦੇਖਦਾ ਹਾਂ ਆਪ ਦੇ ਇਸ ਅਦਭੁੱਤ ਰੂਪ ਨੂੰ ਦੇਖ ਕੇ ਤ੍ਰੈਲੋਕ ਭੈ ਭੀਤ ਹੋ ਕੇ ਕੰਬ ਜਾਂਦੇ ਹਨ।

21. ਦੇਵਤਿਆਂ ਦੇ ਸਮੂੰਹ ਆਪ ਦੀ ਸ਼ਰਨ ਆਉਂਦੇ ਹਨ, ਬਹੁਤ ਸਾਰੇ ਭੈ ਭੀਤ ਹੋਏ ਹੱਥ ਜੋੜ ਕੇ ਪ੍ਰਾਥਨਾ ਕਰ ਰਹੇ ਹੁੰਦੇ ਹਨ। ਮਹਾਂਰਿਸ਼ੀ ਅਤੇ ਸਿੱਧਾਂ ਦੇ ਝੁੰਡ 'ਸੁਅਸਤੀ' ਕਹਿ ਕੇ ਅਨੇਕ ਪ੍ਰਕਾਰ ਨਾਲ ਆਪ ਦੀ ਹੀ ਉਸਤਤੀ ਕਰਦੇ ਹਨ।

22. ਸਾਰੇ ਰੁਦਰ, ਵਸੂ, ਸਾਧੂ, ਵਿਸ਼ਵਦੇਵ, ਅਸਵਨੀ ਕੁਮਾਰ, ਮਰੁਤ, ਉਸਮਪਾ, ਗੰਧਰਵ, ਯਖ, ਰਾਖਸ਼ ਤੇ ਸਿੱਧ ਸਭ ਵਿਸਮਤ ਹੋ ਕੇ ਆਪ ਵਲ ਦੇਖ ਰਹੇ ਹਨ।

23. ਹੇ ਮਹਾਂਬਾਹੋ! ਆਪ ਦੇ ਅਨੇਕ ਮੁਖ ਹਨ, ਨੇਤਰ ਹਨ, ਬਾਹਾਂ ਹਨ ਪੈਰ ਤੇ ਪੇਟ ਹਨ। ਬਹੁਤ ਸਾਰੀਆਂ ਦਾੜ੍ਹਾਂ ਦੇ ਕਾਰਨ ਆਪ ਦਾ ਰੂਪ ਬੜਾ ਵਿਕਰਾਲ ਦਿਖਦਾ ਹੈ ਇਸ ਮਹਾਨ ਰੂਪ ਨੂੰ ਦੇਖ ਕੇ ਸਭ ਵਿਆਕੁਲ ਹੋ ਜਾਂਦੇ ਹਨ, ਮੈਂ ਵੀ ਭੈ ਭੀਤ ਹੋ ਰਿਹਾ ਹਾਂ।

24. ਆਪ ਦਾ ਆਕਾਸ਼ ਨੂੰ ਛੂੰਹਦਾ ਹੋਇਆ ਸਿਰ, ਅਨੇਕ ਰੰਗਾਂ ਨਾਲ ਪ੍ਰਕਾਸ਼ਮਾਨ ਸਰੀਰ, ਅਤਿ ਹੀ ਵਿਸ਼ਾਲ ਮੂੰਹ ਵੱਡੇ ਵੱਡੇ ਅਗਨੀ ਦੀ ਤਰ੍ਹਾਂ ਲਾਟਾਂ ਮਾਰਦੇ ਨੇਤਰ ਹਨ, ਇਸ ਰੂਪ ਨੂੰ ਦੇਖ ਕੇ ਮੇਰੀ ਆਤਮਾ ਕੰਬ ਰਹੀ ਹੈ। ਹੇ ਵਿਸ਼ਨੂੰ! ਮੇਰੀ ਸ਼ਾਂਤੀ ਤੇ ਬਲ ਦੂਰ ਹੋ ਗਏ ਹਨ।

25. ਕਾਲ ਅਗਨੀ ਵਰਗੇ ਵੱਡੇ ਵੱਡੇ ਵਿਕਰਾਲ ਦੰਦਾਂ ਵਾਲੇ ਆਪ ਦੇ ਮੂੰਹ ਨੂੰ ਦੇਖ ਕੇ ਮੈਂ ਬਹੁਤ ਡਰ ਗਿਆ ਹਾਂ। ਮੈਨੂੰ ਦਿਸ਼ਾਵਾਂ ਦਾ ਵੀ ਪਤਾ ਨਹੀਂ ਰਿਹਾ, ਨਾ ਹੀ ਮੈਨੂੰ ਸ਼ਾਂਤੀ ਆਉਂਦੀ ਹੈ, ਹੇ ਦੇਵਤਿਆਂ ਦੇ ਸੁਆਮੀ। ਹੇ ਜਗਤ ਰਖਕ ਮੇਰੇ ਉਤੇ ਕ੍ਰਿਪਾ ਕਰੋ।

26, 27. ਸਭ ਰਾਜਿਆਂ ਦੇ ਸਮੂੰਹ ਸਮੇਤ ਧ੍ਰਿਤਰਾਸ਼ਟਰ ਦੇ ਪੁੱਤਰ, ਭੀਸ਼ਮ, ਦ੍ਰੋਣਾਚਾਰੀਆ, ਕਰੁਣ ਅਤੇ ਸਾਡੇ ਵਲ ਦੇ ਭੀ ਵੱਡੇ ਵੱਡੇ ਯੋਧਾ ਇਹ ਸਭ ਆਪ ਦੇ ਵਿਕਰਾਲ ਦੰਦਾਂ ਵਾਲੇ ਮੂੰਹ ਵਿਚ ਜਲਦੀ ਜਲਦੀ ਪੈ ਰਹੇ ਹਨ। ਅਨੇਕਾਂ ਦੇ ਸਿਰ ਆਪ ਦੇ ਦੰਦਾਂ ਵਿਚ ਪਿਸ ਗਏ ਹਨ ਤੇ ਉਥੇ ਹੀ ਉਲਝ ਕੇ ਰਹਿ ਗਏ।

28. ਜਿਵੇਂ ਸਾਰੀਆਂ ਨਦੀਆਂ ਸਮੁੰਦਰ ਵਲ ਨੂੰ ਹੀ ਦੌੜਦੀਆਂ ਹਨ ਉਸ ਤਰ੍ਹਾਂ ਹੀ ਸਭ ਸੂਰਮੇ, ਆਦਮੀਆਂ ਦੇ ਟੋਲੇ ਆਪ ਦੇ ਮੂੰਹ ਜੋ ਜਲਦੀ ਹੋਈ ਅੱਗ ਵਰਗੇ ਹਨ – ਉਨ੍ਹਾਂ ਵਿਚ ਆਪ ਹੀ ਦੌੜ ਦੌੜ ਕੇ ਪੈ ਰਹੇ ਹੋ।

29. ਜਿਵੇਂ ਭਮੱਕੜ ਲਾਟਾਂ ਛਡਦੀ ਅੱਗ ਵਿਚ ਆਪਣੇ ਆਪ ਨੂੰ ਭਸਮ ਕਰ ਲੈਂਦਾ ਹੈ ਉਸ ਤਰ੍ਹਾਂ ਹੀ ਇਹ ਸਭ ਲੋਕ ਆਪਣੇ ਨਾਸ਼ ਲਈ ਆਪ ਦੇ ਮੂੰਹ ਵਿਚ ਪੈ ਰਹੇ ਹਨ।

30. ਹੇ ਵਿਸ਼ਨੂੰ! ਆਪ ਆਪਣੇ ਪ੍ਰਜ੍ਵਲਤ ਮੂੰਹ ਨਾਲ ਸਭ ਨੂੰ ਚੁਫੇਰਿਓਂ ਗ੍ਰਸਦੇ ਚਲੇ ਜਾਂਦੇ ਹੋ ਤੇ ਆਪ ਦਾ ਤੇਜ ਜੋ ਸਭ ਜਗ੍ਹਾ ਫੈਲ ਰਿਹਾ ਹੈ ਉਸ ਦੇ ਤੇਜ ਪ੍ਰਕਾਸ਼ ਨਾਲ ਸਾਰਾ ਜਗਤ ਤਪ ਰਿਹਾ ਹੈ।

31. ਅਜਿਹੇ ਉਗਰ ਰੂਪ ਵਾਲੇ ਆਪ ਕੌਣ ਹੋ ? ਸੋ ਕਹੋ! ਮੈਂ ਆਪ ਨੂੰ ਨਮਸ਼ਕਾਰ ਕਰਦਾ ਹਾਂ। ਹੇ ਦੇਵ! ਕ੍ਰਿਪਾ ਕਰੋ, ਮੈਂ ਆਪ ਦੀ ਪ੍ਰਵਿਰਤੀ ਨਹੀਂ ਜਾਣ ਸਕਦਾ, ਇਸ ਲਈ ਮੈਂ

ਆਪ ਨੂੰ ਜਾਨਣ ਦੀ ਇੱਛਾ ਕਰਦਾ ਹਾਂ।

ਅਰਜਨ, ਕ੍ਰਿਸ਼ਨ ਜੀ ਦਾ ਅਲੌਕਿਕ ਰੂਪ, ਵਿਰਾਟ ਰੂਪ ਤੇ ਸ੍ਰਿਸ਼ਟੀ ਦੇਖ ਕੇ ਬਹੁਤ ਹੈਰਾਨ ਹੈ ਤੇ ਭੈ ਭੀਤ ਹੈ। ਉਹ ਸਹਿਮ ਗਿਆ ਤੇ ਕਹਿੰਦਾ ਹੈ, "ਹੇ ਪ੍ਰਮਾਤਮਾ! ਮੈਂ ਤੁਹਾਡੇ ਵਿਸ਼ਵ ਸਰੀਰ ਵਿਚ ਸਾਰੀਆਂ ਸ਼ਕਤੀਆਂ ਦੇਖ ਰਿਹਾ ਹਾਂ, ਦੇਵਤਿਆਂ ਦਾ ਰਾਜਾ, ਸਗਲੀ ਸ੍ਰਿਸ਼ਟੀ ਦਾ ਰਾਜਾ ਦੇਖ ਰਿਹਾ ਹਾਂ, ਬ੍ਰਹਮਾ ਨੂੰ ਕਮਲ ਫੁਲ ਤੇ ਬਿਰਾਜਮਾਨ ਦੇਖ ਰਿਹਾ ਹਾਂ। ਰਿਸ਼ੀ ਦੇਖ ਰਿਹਾ ਹਾਂ, ਸਰਪ ਦੇਖ ਰਿਹਾ ਹਾਂ। ਉਹ ਦੇਖ ਰਿਹਾ ਹੈ ਕਿ ਪ੍ਰਮਾਤਮਾ ਕੇਵਲ ਦਿਆਲੂ ਕ੍ਰਿਪਾਲੂ ਹੀ ਨਹੀਂ ਹਨ, ਉਨ੍ਹਾਂ ਦਾ ਵਿਰਾਟ ਰੂਪ ਵੀ ਹੈ ਉਹ ਨਾਸ਼ਵਾਨ ਅਗਨੀ ਵੀ ਦੇਖ ਰਿਹਾ ਹੈ। ਜੀਵਨ ਨੂੰ, ਵਿਸ਼ਵ ਨੂੰ ਉਸ ਦੇ ਦ੍ਵੈਤ ਨਾਲ ਹੀ ਮੰਨ ਲੈਣਾ ਸਵੀਕਾਰ ਕਰ ਲੈਣਾ ਹੀ ਗਿਆਨ ਹੈ।

ਜੋ ਕੁਝ ਵੀ ਸੁਹਾਵਣਾ ਹੈ ਇਹ ਜ਼ਰੂਰੀ ਨਹੀਂ ਕਿ ਉਹ ਚੰਗਾ ਵੀ ਹੋਵੇਗਾ ਤੇ ਜੋ ਚੰਗਾ ਹੋਵੇਗਾ ਇਹ ਜ਼ਰੂਰੀ ਨਹੀਂ ਕਿ ਉਹ ਸੁਹਾਵਣਾ ਹੋਵੇਗਾ।

ਦੁਖ ਸੁਖ ਨੂੰ ਵੱਖ ਨਹੀਂ ਕੀਤਾ ਜਾ ਸਕਦਾ। ਦੁਖ ਸੁਖ ਇਹ ਕੇਵਲ ਚੇਤਨਤਾ ਦੇ ਪੱਧਰ ਤੇ ਹੀ ਸੱਚ ਹਨ। ਜੋ ਕੁਝ ਵੀ ਇਕ ਆਮ ਮਨੁੱਖ ਦੇਖ ਸਕਦਾ ਹੈ ਉਹ ਬਹੁਤ ਸੀਮਤ ਹੈ ਕਿਉਂਕਿ ਉਸ ਦੀ ਨਿਗ੍ਹਾ ਹੀ ਸੀਮਤ ਹੈ, ਉਸ ਦੀ ਜਾਣਕਾਰੀ ਹੀ ਸੀਮਤ ਹੈ। ਜਦੋਂ ਚੇਤਨਤਾ ਉਚਾ ਉਠਦੀ ਹੈ, ਉਪਰ ਦੇ ਜੀਵਨ ਨੂੰ ਛੋਂਹਦੀ ਹੈ ਉਥੇ ਦਾ ਨਜ਼ਾਰਾ ਕੋਈ ਹੋਰ ਹੀ ਹੈ। ਜੋ ਵੀ ਦੁਖ ਸੁਖ ਹੈ ਸਮੁੱਚੀ ਚੇਤਨਤਾ ਨੂੰ ਜਿਹੜਾ ਦੁਖ ਸੁਖ ਵਿਚ ਲਪੇਟ ਲੈਂਦਾ ਹੈ ਉਪਰ ਉਠ ਕੇ ਉਹ ਚੰਗਾ ਮੰਦਾ ਦੁਖ ਸੁਖ ਨਹੀਂ ਰਹਿੰਦਾ, ਉਸ ਦਾ ਕੋਈ ਹੋਰ ਹੀ ਰੂਪ ਬਣ ਜਾਂਦਾ ਹੈ, ਬਹੁਤ ਅਲੌਕਿਕ ਤੇ ਫਰਕ ਰੂਪ ਬਣ ਜਾਂਦਾ ਹੈ।

ਜਦੋਂ ਮਨ ਅੰਤਰਮੁਖੀ ਹੋ ਜਾਂਦਾ ਹੈ ਫੇਰ ਉਹ ਅੰਦਰ ਦੀਆਂ ਸਚਾਈਆਂ ਨਾਲ ਜੂਝਦਾ ਹੈ। ਫੇਰ ਮਨੁੱਖ ਹੈਰਾਨ ਰਹਿ ਜਾਂਦਾ ਹੈ ਇਹ ਦੇਖ ਕਿ ਕਿਵੇਂ ਇੰਦ੍ਰੀਆਂ ਦਾ ਪ੍ਰਤੱਖ ਗਿਆਨ ਚੇਤਨਤਾ ਦੇ ਪੱਧਰ ਤੇ ਸਾਰਾ ਹੀ ਬਦਲ ਜਾਂਦਾ ਹੈ। ਇਥੇ ਤੁਸੀਂ ਦੇਖ ਸਕਦੇ ਹੋ, ਨਰੀਖਣ ਕਰ ਸਕਦੇ ਹੋ, ਸਮਝ ਸਕਦੇ ਹੋ ਕਿ ਇੰਦ੍ਰੀਆਂ ਦਾ ਗਿਆਨ ਕਿੰਨਾ ਸੀਮਤ ਹੈ। ਜਦੋਂ ਸਾਰਾ ਮਨ ਨੇਤਰਾਂ ਦਾ ਰੂਪ ਧਾਰਨ ਕਰ ਲੈਂਦਾ ਹੈ ਤਾਂ ਹੀ ਇਹ ਅੰਦਰ ਦੇ ਸੂਖਮ ਨੂੰ ਪਕੜ ਲੈਂਦਾ ਹੈ, ਉਸ ਦੀਆਂ ਡੂੰਘਾਈਆਂ ਤਕ ਪਹੁੰਚ ਜਾਂਦਾ ਹੈ, ਫੇਰ ਇਹ ਅਨੰਤ ਨੂੰ ਜਾਣ ਲੈਂਦਾ ਹੈ ਤੇ ਇਹ ਜਾਨਣ ਲਈ ਫੇਰ ਉਸ ਨੂੰ ਗਿਆਨ ਇੰਦ੍ਰੀਆਂ ਦੀ ਲੋੜ ਨਹੀਂ ਪੈਂਦੀ। ਇਹ ਨਰੀਖਣ ਕਰ ਸਕਦਾ ਹੈ, ਦੇਖ ਸਕਦਾ ਹੈ, ਨਿਰਣਾ ਕਰ ਸਕਦਾ ਹੈ ਇਕ ਰਿਸ਼ੀ ਦੀ ਤਰ੍ਹਾਂ ਉਸ ਅਨੰਤ ਦਾ ਉਸ ਸਮੁੱਚੇ ਦਾ ਜੋ ਕਣ ਕਣ ਵਿਚ ਸਮਾਇਆ ਹੈ।

ਜਦੋਂ ਮਨ ਪਰਮ ਚੇਤਨਤਾ ਵਿਚ ਚਲਾ ਜਾਂਦਾ ਹੈ, ਮਨ ਨੂੰ ਉਸ ਇਕ ਦਾ ਗਿਆਨ ਹੋ ਜਾਂਦਾ ਹੈ, ਮਨ ਨੂੰ ਸਮੁੱਚੇ ਦੇ ਪ੍ਰਗਟਾਵੇ ਦਾ ਕਾਰਨ ਸਮਝ ਆ ਜਾਂਦਾ ਹੈ, ਸੋਝੀ ਹੋ ਜਾਂਦੀ ਹੈ ਜੋ ਕੁਝ ਵੀ ਇੰਦ੍ਰੀਆਂ ਨਾਲ ਅਨੁਭਵ ਹੁੰਦਾ ਹੈ ਉਸ ਦੀ ਵੀ ਸੋਝੀ ਪੈ ਜਾਂਦੀ ਹੈ। ਜਿਹੜੀ ਭਿੰਨਤਾ ਸਮੁੱਚੇ ਦੇ ਪੱਧਰ ਤੇ ਦਿਸਦੀਆਂ ਹਨ ਉਹ ਚੇਤਨਤਾ ਦੇ ਸਮੁੱਚੇ ਪੱਧਰ ਤੇ ਦਿਸਦੀਆਂ ਹਨ ਉਹ ਅੰਦਰ ਦੇ ਪੱਧਰ ਤੇ ਨਹੀਂ ਹਨ ਕਿਉਂਕਿ ਸਹਿਜ ਦੇ ਪੱਧਰ ਤੇ ਸਭ ਕੁਝ ਇਕਮਿਕ ਹੋ ਕੇ ਹੀ ਰਹਿੰਦਾ ਹੈ। ਜੋ ਨਿਯਮਬੱਧ ਹੈ, ਨਿਯਮ ਤੋਂ ਬਾਹਰ ਹੈ, ਚੰਗਾ ਹੈ, ਬੁਰਾ ਹੈ, ਸੁਖਦਾਈ ਹੈ, ਦੁਖਦਾਈ ਹੈ ਇਹ ਬਾਹਰ ਦੇ ਸੰਸਾਰ ਦੇ ਅਨੁਭਵ ਹਨ ਇਨ੍ਹਾਂ ਦਾ ਫੇਰ ਅਨੁਭਵ ਬਦਲ ਜਾਂਦਾ ਹੈ ਬਾਹਰ ਦੇ ਸੰਸਾਰ ਵਿਚ ਜੋ ਦਰਖਤ ਹੈ, ਪਹਾੜ ਹੈ ਸਾਗਰ ਹੈ, ਉਹ ਸੂਖਮ ਪੱਧਰ ਤੇ ਕੇਵਲ ਇਕ ਬੀਜ ਰੂਪ ਵਿਚ ਹੀ ਦੇਖਿਆ ਜਾਂਦਾ ਹੈ ਜੋ ਆਪਣਾ ਪੂਰਾ ਆਕਾਰ ਲੈਣ ਦੇ ਯੋਗ ਹਨ। ਉਸ ਪੱਧਰ ਤੇ ਗਿਆਨ, ਸੋਝੀ ਉਸ ਦੀ ਪਕੜ ਬਿਲਕੁਲ ਵੱਖਰਾ ਹੁੰਦਾ ਹੈ।

ਰਿਸ਼ੀ ਸਭ ਕੁਝ ਸਮੁੱਚੇ ਦੇਖਦੇ ਹਨ, ਪੂਰਾ ਦੇਖਦੇ ਹਨ ਉਸ ਦੀ ਸੰਪੂਰਨਤਾ ਵਿਚ ਦੇਖਦੇ ਹਨ ਜਦੋਂ ਕਿ ਇਕ ਆਮ ਦਿਮਾਗ ਇਸ ਤਰ੍ਹਾਂ ਦੇਖਣ ਦੇ ਕਾਬਲ ਨਹੀਂ ਕਿਉਂਕਿ ਉਸ ਕੋਲ ਦਿਬਯ ਨੇਤਰ ਨਹੀਂ ਹਨ। ਸੰਸਾਰ ਵਿਚ ਬਹੁਤ ਦੇਰ ਰਹਿਣ ਨਾਲ ਸੰਸਾਰ ਦੀਆਂ ਚੀਜ਼ਾਂ ਨਾਲ ਮੋਹ ਪੈ ਜਾਂਦਾ ਹੈ ਉਸ ਨਾਲ ਸੰਸਾਰ ਧੁੰਦਲਾ ਦਿਸਣ ਲਗ ਪੈਂਦਾ ਹੈ। ਜਦੋਂ ਦਿਬਯ ਨੇਤਰ ਖੁਲ੍ਹ ਜਾਂਦੇ ਹਨ ਤਾਂ ਸੰਸਾਰ ਦਾ ਦ੍ਰਿਸ਼ ਬਦਲ ਜਾਂਦਾ ਹੈ, ਇਕ ਨਵਾਂ ਜੀਵਨ ਸ਼ੁਰੂ ਹੁੰਦਾ ਹੈ, ਸਚਾਈ ਬਿਲਕੁਲ ਅਲੱਗ ਤਰ੍ਹਾਂ ਸਾਮ੍ਹਣੇ ਆਉਂਦੀ ਹੈ।

ਜਿਸ ਜਗਿਆਸੂ ਨੇ ਆਪਣੀ ਸਭ ਤੋਂ ਮੁਢਲੀ ਸ਼ਕਤੀ ਕੁੰਡਲਨੀ ਨਹੀਂ ਜਾਗਰਣ ਕੀਤੀ, ਜਿਸ ਦਾ ਛੋਟੇ ਤੋਂ ਛੋਟਾ ਅਨੁਭਵ ਵੀ ਸਮੁੱਚੇ ਪੱਧਰ ਤੇ ਅਸਰ ਕਰਦਾ ਹੈ; ਥੱਲੇ ਦੇ ਪੱਧਰ ਦਾ ਮਨ ਕੇਵਲ ਬੁਰਾਈ ਦੈਂਤ, ਭੂਤ ਪ੍ਰੇਤ ਦੇਖਦਾ ਹੈ ਕਿਉਂਕਿ ਉਸ ਦਾ ਥੱਲੇ ਦੇ ਪੱਧਰ ਦਾ ਮਨ ਥੱਲੇ ਦੀ ਬੁੱਧੀ ਦੇ ਪ੍ਰਭਾਵ ਥੱਲੇ ਹੈ। ਜਦੋਂ ਕੁੰਡਲਨੀ ਜਾਗਰਣ ਹੋ ਜਾਂਦੀ ਹੈ ਜਦੋਂ ਚੇਤਨਤਾ ਦਾ ਉਪਰ ਦਾ ਪੱਧਰ ਹੋਰ ਉਪਰ ਹੋ ਜਾਂਦਾ ਹੈ, ਸੂਖਮ ਹੋ ਜਾਂਦਾ ਹੈ ਸਾਰੀਆਂ ਉਚਾਈਆਂ ਪਾਰ ਕਰ ਜਾਂਦਾ ਹੈ, ਫੇਰ ਜਗਿਆਸੂ ਨੂੰ ਸੂਖਮ ਪੱਧਰ ਦੇ ਅਨੁਭਵ ਹੋਣ ਲਗ ਪੈਂਦੇ ਹਨ, ਸਭ ਕੁਝ ਸੋਹਣਾ ਦਿਸਣ ਲਗ ਪੈਂਦਾ ਹੈ। ਜਦੋਂ ਤੁਸੀਂ ਇਕ ਚੀਜ਼ ਇਕ ਪੱਧਰ ਤੋਂ ਦੇਖਦੇ ਹੋ ਉਹ ਬੜੀ ਭੱਦੀ ਲਗਦੀ ਹੈ, ਕੋਹਜੀ ਲਗਦੀ ਹੈ ਪਰ ਜਦੋਂ ਤੁਸੀਂ ਉਸੇ ਚੀਜ਼ ਨੂੰ ਦੂਸਰੇ ਪੱਖੋਂ ਦੇਖਦੇ ਹੋ, ਓਹੀ ਚੀਜ਼ ਸੋਹਣੀ ਲਗਣ ਲਗ ਪੈਂਦੀ ਹੈ, ਦੇਖਣ ਦੇ ਪੱਧਰ ਦਾ ਬੜਾ ਭਾਰਾ ਆਪਣਾ ਸਥਾਨ ਹੈ। ਜਦੋਂ ਤੁਸੀਂ ਉਤਮ ਚੇਤਨਤਾ ਤੇ ਪਹੁੰਚ ਜਾਂਦੇ ਹੋ ਤੇ ਸਭ ਕੁਝ ਉਸ ਅਲੌਕਿਕਤਾ ਨਾਲ ਦੇਖਦੇ ਹੋ, ਸਭ ਕੁਝ ਬਹੁਤ ਹੀ ਵਖਰਾ ਨਜ਼ਰ ਆਉਂਦਾ ਹੈ, ਅਨੰਦ ਮਹਿਸੂਸ ਹੁੰਦਾ ਹੈ, ਸ਼ਾਂਤੀ ਮਹਿਸੂਸ ਹੁੰਦੀ ਹੈ, ਕੋਈ ਦ੍ਵੰਦ ਨਹੀਂ ਦਿਸਦਾ, ਕੋਈ ਗੜਬੜ ਨਹੀਂ ਦਿਸਦੀ ਕਿਉਂਕਿ ਉਥੇ ਤੇ ਸਭ ਕੁਝ ਪੂਰਾ ਹੀ ਦਿਸਦਾ ਹੈ, ਕੋਈ ਭਿੰਨਤਾ ਨਹੀਂ ਦਿਸਦੀ, ਨਾ ਹੀ ਅਧੂਰਾਪਨ ਦਿਸਦਾ ਹੈ, ਕੇਵਲ ਇਕ ਹੀ ਇਕ ਉਹ ਹੀ ਨਜ਼ਰ ਆਉਂਦਾ ਹੈ।

ਜੇ ਅਸੀਂ ਇਹ ਸਭ ਕੁਝ ਦੇਖੀਏ, ਸਮੁੱਚਾ, ਸੂਖਮ, ਸੂਖਮ ਤੋਂ ਸੂਖਮ ਪੱਧਰ ਦੇਖੀਏ ਤੇ ਉਨ੍ਹਾਂ ਨੂੰ ਇਕੱਠਾ ਕਰੀਏ ਸਮੁੱਚਾ ਦੇਖੀਏ ਉਹ ਇਕ ਅਲੌਕਿਕ ਦ੍ਰਿਸ਼ ਹੀ ਹੋਵੇਗਾ। ਜਦੋਂ ਤੁਸੀਂ

ਅੰਤਰਮੁਖੀ ਹੁੰਦੇ ਹੋ ਤੇ ਅੰਤਰ ਚੇਤਨਤਾ ਦੀ ਗਹਿਰਾਈ ਤਕ ਪਹੁੰਚਦੇ ਹੋ ਜਿਥੋਂ ਵਿਸ਼ਵ ਦੀ ਸਾਰੀ ਭਿੰਨਤਾ ਆਕਾਰ ਲੈਂਦੀ ਹੈ ਤਾਂ ਪਤਾ ਲਗਦਾ ਹੈ ਕਿ ਸਾਰੀ ਭਿੰਨਤਾ ਦਾ ਇਕ ਹੀ ਸਰੋਤ ਹੈ - ਉਹ ਹੈ ਏਕਤਾ। ਏਕਤਾ ਵਿਚ ਭਿੰਨਤਾ ਇਹ ਹੀ ਜੀਵਨ ਦਾ ਨਿਯਮ ਹੈ। ਜਦੋਂ ਤੁਸੀਂ ਦੋਨੋਂ ਦੇਖਣ ਲਗ ਪੈਂਦੇ ਹੋ, ਤੁਸੀਂ ਹੈਰਾਨ ਹੋ ਜਾਂਦੇ ਹੋ, ਅੰਤਰ ਤੇ ਬਾਹਰ ਦਾ ਕਿੰਨਾ ਭੇਦ ਹੈ।

ਆਪਣੇ ਦਿਬਯ ਨੇਤਰ ਰਾਹੀਂ ਅਰਜਨ ਵਿਸ਼ਵ ਦੀ ਡੂੰਘਾਈ ਦਾ ਦ੍ਰਿਸ਼ ਦੇਖ ਸਕਦਾ ਹੈ, ਮਰਨਾ ਜਨਮ ਲੈਣਾ ਉਸ ਇਕਦੀ ਗਹਿਰਾਈ ਤਕ ਜਾਣਾ ਤੇ ਫੇਰ ਨਵੇਂ ਸਿਰਿਓਂ ਸਭ ਕੁਝ ਸ਼ੁਰੂ ਕਰਨਾ। ਉਸ ਦ੍ਰਿਸ਼ ਨੂੰ ਦੇਖ ਕੇ ਅਰਜਨ ਮਹਿਸੂਸ ਕਰਦਾ ਹੈ ਕਿ ਉਸ ਦੀ ਉਪਰਾਮਤਾ ਉਸ ਦਾ ਦੁਖ ਸਭ ਕੁਝ ਉਸ ਦਾ ਆਪਣਾ ਹੀ ਰਚਿਆ ਹੋਇਆ ਹੈ, ਇਹ ਉਸ ਦੇ ਮੋਹ ਦਾ ਪਰਿਣਾਮ ਹੈ। ਪ੍ਰਮਾਤਮਾ ਦੀ ਕ੍ਰਿਪਾ ਨਾਲ ਇਕ ਮਹਾਂਪੁਰਖ ਜਾਂ ਗੁਰੂ ਹੀ ਵਿਸ਼ਵ ਦਾ ਦ੍ਰਿਸ਼ ਦੇਖ ਸਕਦੇ ਹਨ। ਜਦੋਂ ਮਨੁੱਖ ਦੇ ਯਤਨਾਂ ਦਾ ਜ਼ੋਰ ਸਿਖਰ ਤੇ ਪਹੁੰਚ ਜਾਂਦਾ ਹੈ ਉਦੋਂ ਸ਼ਕਤੀ ਪੈਦਾ ਹੁੰਦੀ ਹੈ, ਉਤਮ ਸ੍ਵੈ ਪੈਦਾ ਹੁੰਦਾ ਹੈ। ਜਿਨ੍ਹਾਂ ਤੇ ਕ੍ਰਿਪਾ ਹੁੰਦੀ ਹੈ ਉਨ੍ਹਾਂ ਨੂੰ ਗਿਆਨ ਪ੍ਰਾਪਤ ਹੁੰਦਾ ਹੈ, ਗਿਆਨ ਦ੍ਰਿਸ਼ਟੀ ਪ੍ਰਾਪਤ ਹੁੰਦੀ ਹੈ, ਮਨ ਦੇ ਰਾਹੀਂ ਨਹੀਂ, ਦ੍ਰਿਸ਼ਟੀ ਰਾਹੀਂ ਗਿਆਨ ਪ੍ਰਾਪਤ ਹੁੰਦਾ ਹੈ।

ਪ੍ਰਸ਼ਨ ਉਠਦਾ ਹੈ, ਕ੍ਰਿਸ਼ਨ ਜੀ ਨੇ ਪਹਿਲੇ ਹੀ ਅਰਜਨ ਨੂੰ ਦਿਬਯ ਦ੍ਰਿਸ਼ਟੀ ਕਿਉਂ ਨਹੀਂ ਦੇ ਦਿਤੀ? ਉਤਰ ਹੈ ਕਿ ਉਸ ਸਮੇਂ ਅਰਜਨ ਹਾਲੇ ਦਿਬਯ ਦ੍ਰਿਸ਼ਟੀ ਪ੍ਰਾਪਤ ਕਰਨ ਲਈ ਤਿਆਰ ਹੀ ਨਹੀਂ ਸੀ। ਉਹ ਘਬਰਾਇਆ ਹੋਇਆ ਸੀ, ਉਹ ਉਦਾਸ ਸੀ, ਉਪਰਾਮ ਸੀ। ਅੱਜ ਦੇ ਸਮੇਂ ਵੀ ਜਗਿਆਸੂ ਗੁਰੂ ਕੋਲ ਜਾਂਦਾ ਹੈ, ਉਹ ਘਬਰਾਇਆ ਹੁੰਦਾ ਹੈ ਤੇ ਗੁਰੂ ਉਸ ਨੂੰ ਉਪਰ ਦੇ ਪੱਧਰ ਦੇ ਅਨੁਭਵ ਲਈ ਤਿਆਰ ਕਰਦਾ ਹੈ ਉਸ ਨੂੰ ਪਰਮ ਚੇਤਨ ਲਈ ਤਿਆਰ ਕਰਦਾ ਹੈ, ਪਰ ਜਦੋਂ ਤਕ ਜਗਿਆਸੂ ਪੂਰੀ ਤਰ੍ਹਾਂ ਲੈਣ ਲਈ ਤਿਆਰ ਨਾ ਹੋਵੇ ਗੁਰੂ ਉਸ ਨੂੰ ਸੂਖਮ ਗਿਆਨ ਤੇ ਤਰੀਕੇ ਨਹੀਂ ਦਸਦਾ। ਜਦੋਂ ਅਰਜਨ ਨੇ ਕ੍ਰਿਸ਼ਨ ਜੀ ਨੂੰ ਗੁਰੂ ਮੰਨ ਲਿਆ,ਪ੍ਰਮਾਤਮਾ ਦਾ ਰੂਪ ਮੰਨ ਲਿਆ ਹੈ, ਜੀਵਨ ਤੇ ਵਿਸ਼ਵ ਦਾ ਗਿਆਨ ਲੈ ਲਿਆ ਹੈ, ਹੁਣ ਉਹ ਵਿਸ਼ਵ ਦਾ ਦ੍ਰਿਸ਼ ਦੇਖਣ ਲਈ ਤਿਆਰ ਹੈ। ਸੰਸਾਰ ਨੂੰ ਵੰਡਿਆ ਦੇਖਣ ਤੋਂ ਬਾਅਦ ਅਰਜਨ ਹੁਣ ਪ੍ਰਮਾਤਮਾ ਦਾ ਸਮੁੱਚਾ ਰੂਪ ਦੇਖਣਾ ਚਾਹੁੰਦਾ ਹੈ ਜਿਸ ਵਿਚ ਵਿਸ਼ਵ ਦੇ ਵੱਖ ਵੱਖ ਰੂਪ ਸਮਾਏ ਹੋਏ ਹਨ। ਅਰਜਨ ਨੂੰ ਉਹ ਭਿਆਨਕ ਲਗਦਾ ਹੈ ਜਦੋਂ ਜਗਿਆਸੂ ਦੀ ਕੁੰਡਲਨੀ ਜਾਗਰਣ ਹੁੰਦੀ ਹੈ ਉਸ ਦੇ ਅਨੁਭਵ ਇਸ ਤਰ੍ਹਾਂ ਦੇ ਹੀ ਹੁੰਦੇ ਹਨ, ਕਈ ਵਾਰੀ ਉਹ ਐਨਾ ਭੈ ਭੀਤ ਹੋ ਜਾਂਦਾ ਹੈ, ਉਹ ਸਾਰੇ ਅਭਿਆਸ ਛੱਡ ਦੇਣਾ ਚਾਹੁੰਦਾ ਹੈ, ਉਸ ਸਮੇਂ ਇਕ ਯੋਗ ਅਧਿਆਪਕ ਇਕ ਯੋਗ ਗੁਰੂ ਉਸ ਦਾ ਅਭਿਆਸ ਜਾਰੀ ਰੱਖਣ ਵਿਚ ਸਹਾਇਤਾ ਕਰਦਾ ਹੈ ਜਦੋਂ ਤਕ ਉਹ ਪਰਮ ਚੇਤਨਤਾ ਤਕ ਨਹੀਂ ਪਹੁੰਚ ਜਾਂਦਾ।

**LLLLLL**

(ਪੰਨਾ 30 ਦੀ ਬਾਕੀ)

ਚਲਦਾ ਸੀ, ਬਾਕੀ ਬਹੁਤ ਆਪਣੇ ਕਰਮ-ਧਰਮ ਵਾਲੇ ਸਨ। ਉਨ੍ਹਾਂ ਨੂੰ ਚੌਦਾਂ ਕਲਾਂ ਲੈ ਕੇ ਹੀ ਕੰਮ ਚਲਦਾ ਸੀ। ਜੋ ਹਰਨਾਖਸ਼ ਨੂੰ ਮਾਰਨ ਵਾਲਾ ਨਰਸਿੰਘ ਅਵਤਾਰ ਆਇਆ ਉਸ ਨੂੰ ਵੀ ਇਕੋ ਹੀ ਤਾਕਤ ਦੀ ਲੋੜ ਸੀ, ਬਹੁਤੀਆਂ ਕਲਾਂ ਦੀ ਲੋੜ ਨਹੀਂ ਸੀ। ਕ੍ਰਿਸ਼ਨ ਮਹਾਰਾਜ ਜੀ ਨੂੰ ਸੋਲ੍ਹਾਂ ਸੰਪੂਰਨ ਕਲਾਂ ਦੀ ਲੋੜ ਸੀ ਲੇਕਿਨ ਹੁਣ ਸੰਸਾਰ ਦੇ ਅੰਦਰ ਐਨਾ ਅਨਰਥ ਹੋਣ ਲੱਗ ਗਿਆ ਸੀ ਕਿ ਪਾਪ ਨੂੰ ਧਰਮ ਕਹਿੰਦੇ ਸਨ। ਲੱਖ-ਲੱਖ ਬੰਦੇ ਨੂੰ ਖੜ੍ਹਾ ਕਰਕੇ ਇਕ ਦਿਨ ਵਿਚ ਮਾਰ ਦੇਣਾ ਇਸ ਨੂੰ ਪੁੰਨ ਕਹਿੰਦੇ ਸੀ, 'ਸਵਾਬ' ਕਹਿੰਦੇ ਸੀ। ਬਾਬਰ ਲਿਖਦਾ ਹੈ, ਆਪਣੀ 'ਤੋਜ਼ਕ-ਏ-ਬਾਬਰੀ' ਵਿਚ ਕਿ ਅੱਜ ਮੈਂ ਇਕ ਲੱਖ ਕਾਫਰ ਮਥਰਾ ਦੇ ਅੰਦਰ ਮਾਰ ਕੇ ਨਜ਼ਾਰਾ ਦੇਖਿਆ ਤੇ ਉਥੇ ਵਹਿਣ ਵਾਲਾ ਖੂਨ ਐਨਾ ਉਚਾ ਹੋ ਗਿਆ, ਮੇਰੇ ਖੇਮੇ (ਤੰਬੂ) ਵਿਚ ਦਾਖਲ ਹੋਣ ਲਗਿਆ ਤੇ ਮੈਂ ਬਦਲ ਕੇ ਲਗਵਾਇਆ। ਸੋ ਅੱਜ ਮੈਂ ਤਿੰਨ ਵਾਰੀ ਆਪਣਾ ਤੰਬੂ ਬਦਲਿਆ, ਐਨਾ ਖੂਨ ਚੱਲਿਆ। ਹੁਣ ਇਸ ਨੂੰ ਧਰਮ ਕਿਹਾ ਜਾਂਦਾ ਸੀ ਤਾਂ ਫੇਰ 'ਅਧਰਮ' ਕਿਹੜੀ ਚੀਜ਼ ਨੂੰ ਕਹਾਂਗੇ। ਮਹਾਰਾਜ ਜੀ ਕਹਿੰਦੇ-

***ਜੀਅ ਬਧਹੁ ਸੁ ਧਰਮੁ ਕਰਿ ਥਾਪਹੁ...........॥***

***ਪੰਨਾ - 1103***

ਜੀਵਾਂ ਨੂੰ ਮਾਰ ਕੇ ਤੁਸੀਂ ਕਹਿੰਦੇ ਹੋ ਕਿ ਅਸੀਂ ਧਰਮ ਕਰਦੇ ਹਾਂ।

***ਅਧਰਮੁ ਕਹਹੁ ਕਤ ਭਾਈ॥*** ***ਪੰਨਾ - 1103***

ਫੇਰ 'ਅਧਰਮ' ਕਿਹੜੀ ਗੱਲ ਨੂੰ ਕਹੋਂਗੇ ਤੁਸੀਂ? ਫੇਰ ਤਾਂ ਕੋਈ ਗੱਲ ਰਹਿ ਹੀ ਨਾ ਗਈ ਜਦੋਂ ਜੀਅ ਮਾਰ ਕੇ ਧਰਮ ਥਾਪਣਾ ਹੈ -

***ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ॥***

***ਪੰਨਾ - 1103***

ਤੇ ਹੁਣ ਕਸਾਈ ਕਿਸਨੂੰ ਕਹੋਗੇ? ਸੋ ਏਸ ਤਰ੍ਹਾਂ ਗੁਰੂ ਨਾਨਕ ਨੇ ਪ੍ਰਮੇਸ਼ਰ ਦਾ ਹੁਕਮ ਸਮਝਿਆ ਤੇ ਭਾਈ ਜੋਧ ਨੇ ਕਿਹਾ, "ਭਾਈ ਲਹਿਣਾ ਜੀ! ਕੀ ਵਡਿਆਈ ਕਰੀ ਜਾਵੇ ਆਪ ਜੀ ਦੀ ਤੇ ਆਪ ਨੇ ਉਨ੍ਹਾਂ ਦੀ ਸਤਿ ਬਾਣੀ ਨੂੰ ਸੁਣਿਆ ਹੈ, ਭਾਗ ਜਾਗੇ ਨੇ ਆਪ ਦੇ ਤੇ ਫੇਰ ਉਨ੍ਹਾਂ ਦੀ ਕਥਾ ਆਪ ਨੇ ਸੁਣੀ ਹੈ।

ਸੋ ਹੁਣ ਸਮਾਂ ਇਜਾਜ਼ਤ ਨਹੀਂ ਦਿੰਦਾ ਇਸ ਤੋਂ ਅੱਗੇ ਜੋ ਵਿਚਾਰ ਹੈ ਉਹ ਸੰਗਰਾਂਦ ਦੇ ਦੀਵਾਨ ਵਿਚ ਜੇ ਮਹਾਰਾਜ ਜੀ ਨੇ ਚਾਹਿਆ ਤਾਂ ਕੀਤੀ ਜਾਵੇਗੀ। ਹੁਣ ਸਾਰੇ ਪ੍ਰੇਮੀ ਪਹਿਲਾਂ ਅਨੰਦ ਸਾਹਿਬ ਵਿਚ ਬੋਲੋ ਤੇ ਉਸ ਤੋਂ ਬਾਅਦ ਗੁਰ-ਸਤੋਤਰ ਵਿਚ ਆਪਣੀ ਰਸਨਾ ਪਵਿੱਤਰ ਕਰੋ ਜਿਸ ਨੇ ਆਪਣੀ ਰਸਨਾ ਪਵਿਤਰ ਨਹੀਂ ਕਰੀ ਉਹ ਜ਼ਰੂਰ ਆਪਣੀ ਰਸਨਾ ਤੇ ਗੁਰੂਆਂ ਦੇ ਨਾਂ ਲੈ ਲਓ।

-ਅਨੰਦ ਸਾਹਿਬ-

-ਗੁਰ ਸਤੋਤਰ-

-ਅਰਦਾਸ-

**LLLLLL**

# ਜੇਹਾ ਮਨੋਰਥ ਕਰਿ ਆਰਾਧੈ ਸੋ ਸੰਤਨ ਤੇ ਪਾਵੈ॥

***ਸੰਤ ਵਰਿਆਮ ਸਿੰਘ ਜੀ***
***ਬਾਨੀ ਤੇ ਮੁਖੀ ਵਿ. ਗੁ. ਰੂ. ਮਿਸ਼ਨ।***

*(ਲੜੀ ਜੋੜਨ ਲਈ ਦੇਖੋ ਸਤੰਬਰ ਅੰਕ, ਪੰਨਾ - 53)*

ਇਕ ਵਾਰੀ ਇਕ ਬ੍ਰਾਹਮਣ ਦੀ ਸ਼ੇਰ ਦੇ ਨਾਲ ਦੋਸਤੀ ਹੋ ਗਈ। ਸ਼ੇਰ ਰੋਜ਼ ਮਿਲਣ ਆਉਂਦਾ ਸੀ ਤੇ ਕਦੇ-ਕਦੇ ਬ੍ਰਾਹਮਣ ਉਸ ਨੂੰ ਮਿਲਣ ਜੰਗਲ ਜਾਇਆ ਕਰਦਾ ਸੀ। ਇਕ ਦਿਨ ਇਹ ਜੰਗਲ ਨਹੀਂ ਗਿਆ, ਘਰ ਹੀ ਸੀ ਤੇ ਸ਼ੇਰ ਆਇਆ ਤੇ ਘਰਵਾਲੀ ਆਪਣੇ ਬ੍ਰਾਹਮਣ ਪਤੀ ਨੂੰ ਕੋਸ ਰਹੀ ਸੀ ਕਿ ਤੂੰ ਦੋਸਤੀ ਕਿਸਦੇ ਨਾਲ ਪਾਈ ਹੈ, ਸ਼ੇਰ ਨਾਲ! ਬਦਬੂ ਆਉਂਦੀ ਹੈ ਉਸਦੇ ਮੂੰਹ 'ਚੋਂ, ਜਾਨਵਰ ਖਾਂਦਾ ਹੈ, ਉਸ ਦਾ ਕੀ ਭਰੋਸਾ ਹੈ ਕਿ ਤੈਨੂੰ ਕਦ ਖਾ ਜਾਵੇ। ਇਹੋ ਜਿਹੇ ਫਿੱਕੇ ਬੋਲ ਬੋਲੇ ਤੇ ਸ਼ੇਰ ਨੇ ਸੁਣ ਲਏ। ਸ਼ੇਰ ਅੰਦਰ ਆ ਗਿਆ ਪਰ ਉਸ ਦੇ ਚਿਹਰੇ ਤੇ ਉਹ ਖੁਸ਼ੀ ਨਹੀਂ ਜਿਹੜੀ ਹੋਣੀ ਚਾਹੀਦੀ ਸੀ। ਬ੍ਰਾਹਮਣ ਨੂੰ ਕਹਿਣ ਲੱਗਾ, "ਅੱਜ ਮੇਰੇ ਮਨ ਵਿਚ ਬੜੀ ਨਰਾਜ਼ਗੀ ਹੈ, ਤੂੰ ਇਕ ਕੰਮ ਕਰ; ਜੇ ਨਾ ਕਰਿਆ ਤਾਂ ਮੈਂ ਆਪਣੇ ਸੁਭਾਅ ਤੇ ਆ ਜਾਵਾਂਗਾ।"

ਬ੍ਰਾਹਮਣ ਨੇ ਕਿਹਾ, "ਦੱਸ ਕੀ ਗੱਲ ਹੈ?"

ਸ਼ੇਰ ਕਹਿੰਦਾ, "ਮਿੱਤਰ! ਇਕ ਕੁਹਾੜਾ ਲਿਆ ਜਲਦੀ।" ਕੁਹਾੜਾ ਲੈ ਆਂਦਾ।

ਕਹਿੰਦਾ, "ਹੁਣ ਮੇਰੇ ਸਿਰ ਵਿਚ ਮਾਰ ਜ਼ੋਰ ਨਾਲ, ਜੇ ਹੌਲੀ ਮਾਰਿਆ ਤਾਂ ਮੈਂ ਤੈਨੂੰ ਖਾ ਜਾਵਾਂਗਾ।"

ਪੂਰੇ ਜ਼ੋਰ ਨਾਲ ਬ੍ਰਾਹਮਣ ਨੇ ਸ਼ੇਰ ਦੇ ਸਿਰ ਤੇ ਕੁਹਾੜਾ ਮਾਰਿਆ, ਖੂਨ ਨਿਕਲਣ ਲੱਗ ਗਿਆ। ਦੋ-ਤਿੰਨ ਉਂਗਲ ਖੁਭ ਗਿਆ ਸਿਰ ਵਿਚ। ਸਿਰ ਨੂੰ ਹਿਲਾਉਂਦਾ ਹੋਇਆ ਚਲਿਆ ਗਿਆ, ਖੂਨ ਚਲਦਾ ਹੈ। ਉਸ ਤੋਂ ਦੋ-ਤਿੰਨ ਮਹੀਨੇ ਬਾਅਦ ਫੇਰ ਆਇਆ, ਉਸ ਵੇਲੇ ਜਖਮ ਰਾਜ਼ੀ ਸੀ ਤੇ ਵਾਲ ਆ ਚੁੱਕੇ ਸਨ, ਫੇਰ ਪੰਡਤ ਨੂੰ ਮਿਲਿਆ।

ਕਹਿਣ ਲੱਗਿਆ, "ਪੰਡਤ ਜੀ! ਇਹ ਦੱਸੋ, ਮੇਰਾ ਜਿਹੜਾ ਜ਼ਖਮ ਸੀ ਉਹ ਰਾਜ਼ੀ ਹੋ ਗਿਆ ਜਾਂ ਨਹੀਂ?"

ਪੰਡਤ ਕਹਿੰਦਾ, "ਤੇਰਾ ਜ਼ਖਮ ਵੀ ਰਾਜ਼ੀ ਹੋ ਗਿਆ ਤੇ ਉਤੇ ਵਾਲ ਵੀ ਆ ਗਏ।"

ਸ਼ੇਰ ਕਹਿੰਦਾ, "ਉਹ ਤਾਂ ਹੋ ਗਿਆ ਰਾਜ਼ੀ, ਪਰ ਜਿਹੜੀ ਤੇਰੀ ਘਰਵਾਲੀ ਨੇ ਬੋਲੀ ਮਾਰੀ ਸੀ - ਫਿੱਕਾ ਬੋਲ ਕੇ, ਉਹ ਮੇਰੇ ਅੰਦਰ ਪਹਿਲਾਂ ਤੋਂ ਵੀ ਗਹਿਰੀ ਹੋ ਗਈ ਹੈ, ਕੋਈ ਤਰੀਕਾ ਨਹੀਂ ਹੈ ਉਸ ਦੇ ਠੀਕ ਹੋਣ ਦਾ।"

ਸੋ ਮਹਾਰਾਜ ਜੀ ਸਾਨੂੰ ਸਮਝਾਉਂਦੇ ਨੇ ਕਿ ਗੁਰਸਿਖੋ! ਫਿੱਕਾ ਨਾ ਬੋਲਿਓ। ਫਿੱਕਾ ਸਾਈਂ ਦੇ ਪਿਆਰੇ ਨਹੀਂ ਬੋਲਦੇ। ਸਾਈਂ ਦੇ ਪਿਆਰੇ ਹਮੇਸ਼ਾ ਮਿੱਠਾ ਬੋਲਦੇ ਨੇ, ਏਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਮਿੱਠਾ ਬੋਲਦੇ ਪਿਆਰੇ ਸੱਚੇ ਸਾਈਂ ਦੇ,***
***ਮੂਰਖ ਫਿੱਕੇ ਬੋਲ ਬੋਲਦੇ -2, 2.***
***ਪਿਆਰਿਓ, ਮੂਰਖ ਫਿਕੇ ਬੋਲ ਬੋਲਦੇ -2, 2.***
***ਮਿੱਠਾ ਬੋਲਦੇ ਪਿਆਰੇ ਸੱਚੇ ਸਾਈਂ ਦੇ,..-2***

ਭਾਈ ਗੁਰਦਾਸ ਜੀ ਫੁਰਮਾਨ ਕਰਦੇ ਹਨ ਕਿ ਜਿਹੜੇ ਬੰਦੇ ਨਿਗੁਰੇ ਹੁੰਦੇ ਨੇ, ਗੁਰੂ-ਪੀਰ ਤੋਂ ਬਾਹਰੇ ਹੁੰਦੇ ਨੇ ਉਹ ਫਿੱਕਾ ਬੋਲ ਬੋਲਦੇ ਨੇ; ਜਿਹੜੇ ਗੁਰੂ ਵਾਲੇ ਹੁੰਦੇ ਨੇ ਉਹ ਨਹੀਂ ਫਿਕਾ ਬੋਲਦੇ ਕਿਉਂਕਿ ਗੁਰੂ ਜੀ ਇਹ ਕਹਿੰਦੇ ਹਨ-

***ਨਾਨਕ ਫਿਕੈ ਬੋਲੀਐ ਤਨੁ ਮਨੁ ਫਿਕਾ ਹੋਇ॥***
***ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ॥ ਪੰਨਾ - 473***

ਉਸ ਦੀ ਮਸ਼ਹੂਰੀ ਫਿਕਿਆਂ ਵਿਚ ਹੋ ਜਾਏਗੀ ਕਿ ਬੜਾ ਫਿਕਾ ਹੈ ਫਲਾਣਾ ਬੰਦਾ, ਬੜਾ ਉਖੜ ਕੇ ਬੋਲਦਾ ਹੈ। ਉਸ ਦੇ ਚੰਗੇ ਗੁਣ ਸਾਰੇ ਲੁਕ ਜਾਣਗੇ।

***ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ॥***
***ਪੰਨਾ - 473***

ਕਹਿੰਦੇ ਇਥੇ ਹੀ ਬੱਸ ਨਹੀਂ, ਫਿਕੇ ਨੂੰ ਦਰਗਾਹ ਵਿਚੋਂ ਧੱਕਾ ਮਿਲਦਾ ਹੈ। ਫਿਕੇ ਨੂੰ ਮੂਰਖ ਆਖਦੇ ਨੇ -

***ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ॥***
***ਪੰਨਾ - 473***

ਸੋ ਇਸ ਤਰ੍ਹਾਂ ਦੇ ਨਾਲ ਮਹਾਰਾਜ ਜੀ ਕਹਿੰਦੇ -

***ਜਿਤੁ ਬੋਲੀਐ ਪਤਿ ਪਾਈਐ ਸੋ ਬੋਲਿਆ ਪਰਵਾਣੁ॥***
***ਪੰਨਾ - 15***

ਬੋਲਣ ਤੋਂ ਪਹਿਲਾਂ ਸੋਚੋ ਕਿ ਮੈਂ ਕਿਹੜੀ ਗੱਲ ਕਹਿੰਦਾ ਹਾਂ, ਉਹ ਬੋਲੋ ਜਿਹੜਾ ਪਰਵਾਨ ਹੋ ਜਾਵੇ।

***ਫਿਕਾ ਬੋਲਿ ਵਿਗੁਚਣਾ ਸੁਣਿ ਮੂਰਖ ਮਨ ਅਜਾਣ॥***
***ਪੰਨਾ - 15***

ਗੁਰਸਿਖ ਨਹੀਂ ਫਿਕਾ ਬੋਲਦੇ, ਉਨ੍ਹਾਂ ਦੀ ਨਿਸ਼ਾਨੀ ਇਹ ਹੁੰਦੀ ਹੈ -

***ਮਿਠਾ ਬੋਲਣੁ ਨਿਵਿ ਚਲਣੁ ਹਥਹੁ ਦੇਕੈ ਭਲਾ ਮਨਾਇਆ॥***
***ਭਾਈ ਗੁਰਦਾਸ ਜੀ ਦੀ ਵਾਰ 11/4***

ਸੋ ਆਪ ਫੁਰਮਾਨ ਕਰਦੇ ਨੇ ਕਿ -

***ਕੋਇਲ ਕਾਂਉ ਰਲਾਈਅਨਿ ਕਿਉ ਹੋਵਨਿ ਇਕੈ।***
***ਭਾਈ ਗੁਰਦਾਸ ਜੀ ਦੀ, ਵਾਰ 36/8***

ਕਾਂ ਤੇ ਕੋਇਲ ਨੂੰ ਰਲਾਓ, ਉਸ ਨੇ ਫਿਕਾ ਬੋਲਣਾ ਹੈ ਕਾਂ-ਕਾਂ, ਕੋਇਲ ਦੀ ਬੋਲੀ ਮਿੱਠੀ ਹੁੰਦੀ ਹੈ।

***ਤਿਉ ਨਿੰਦਕ ਜਗ ਜਾਣੀਅਨਿ ਬੋਲਿ ਬੋਲਣਿ ਫਿਕੈ।***
***ਭਾਈ ਗੁਰਦਾਸ ਜੀ ਦੀ, ਵਾਰ 36/8***

ਨਿੰਦਿਆ ਕਰਨ ਵਾਲੇ ਫਿਕੇ ਬੋਲ ਬੋਲਦੇ ਨੇ –

***ਬਗੁਲੇ ਹੰਸੁ ਬਰਾਬਰੀ, ਕਿਉ ਮਿਕਨਿ ਮਿਕੈ।***
***ਭਾਈ ਗੁਰਦਾਸ ਜੀ ਦੀ , ਵਾਰ 36/8***

ਹੁਣ ਹੰਸ ਤੇ ਬਗਲੇ ਦੀ ਬਰਾਬਰੀ ਕਿਵੇਂ ਹੋ ਜਾਏਗੀ, ਉਨ੍ਹਾਂ ਨੂੰ ਕਿਵੇਂ ਬਰਾਬਰ ਕਰ ਦਿਓਂਗੇ?

***ਤਿਉ ਬੇਮੁਖ ਚੁਣਿ ਕਢੀਅਨਿ ਮੁਹਿ ਕਾਲੇ ਟਿਕੈ।***
***ਕਿਆ ਨੀਸਾਣੀ ਮੀਣਿਆ, ਖੋਟੁਸਾਲੀ ਸਿਕੈ।***
***ਭਾਈ ਗੁਰਦਾਸ ਜੀ ਦੀ, ਵਾਰ 36/8***

ਕਹਿੰਦੇ ਸਿੱਕੇ ਬਣਦੇ ਨੇ, ਇਨ੍ਹਾਂ ਦੀ ਕੀ ਨਿਸ਼ਾਨੀ ਹੈ ਕਿ ਇਹ ਖੋਟੇ ਸਿੱਕੇ ਨੇ।

***ਸਿਰਿ ਸਿਰਿ ਪਾਹਣੀ ਮਰੀਅਨਿ ਓਇ ਪੀਰ ਫਿਟਿਕੈ।***
***ਭਾਈ ਗੁਰਦਾਸ ਜੀ ਦੀ, ਵਾਰ 36/8***

ਜੁੱਤੀਆਂ ਪੈਂਦੀਆਂ ਨੇ, ਗੁਰੂਆਂ-ਪੀਰਾਂ ਦੇ ਫਿੱਟੇ ਹੋਏ ਬੰਦੇ ਨੇ। ਸੋ ਬਾਣੀ ਦੇ ਅੰਦਰ ਫੁਰਮਾਨ ਆਉਂਦਾ ਹੈ ਕਿ ਦੇਖੀਂ ਪਿਆਰਿਆ! ਪ੍ਰਮੇਸ਼ਰ ਨਾਲ ਜੇ ਤੇਰਾ ਪਿਆਰ ਹੈ ਤਾਂ ਕਿਸੇ ਦਾ ਦਿਲ ਨਾ ਤੋੜੀਂ-ਫਿੱਕਾ ਬੋਲ ਕੇ –

***ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥***
***ਪੰਨਾ – 1384***

ਵਾਹਿਗੁਰੂ ਸਾਰਿਆਂ ਦੇ ਅੰਦਰ ਹੈ, ਤੂੰ ਫਿੱਕਾ ਬੋਲਕੇ ਦਿਲ ਨਾ ਤੋੜੀਂ –

***ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥***
***ਪੰਨਾ – 1384***

ਜਿਹੜੇ ਮਿੱਠੇ ਬੋਲ ਨੇ ਉਨ੍ਹਾਂ ਦਾ ਮੁਕਾਬਲਾ ਕਰਦੇ ਦਸਦੇ ਨੇ ਕਿ ਸ਼ਹਿਦ ਮਿੱਠਾ ਹੈ ਪਰ ਜਿਹੜਾ ਮਿੱਠਾ ਬੋਲ ਹੈ ਉਹ ਸ਼ਹਿਦ ਤੋਂ ਵੀ ਜ਼ਿਆਦਾ ਮਿੱਠਾ ਹੁੰਦਾ ਹੈ। ਕੌੜਾ ਬੋਲ ਜ਼ਹਿਰ ਤੋਂ ਵੀ ਜ਼ਿਆਦਾ ਕੌੜਾ ਹੁੰਦਾ ਹੈ। ਭਾਈ ਗੁਰਦਾਸ ਜੀ ਲਿਖਦੇ ਨੇ ਕਿ –

***ਮਧੁਰ ਬਚਨ ਸਮਸਰਿ ਨ ਪੁਜਸਿ ਮਧੁ।***
***(ਕਬਿੱਤ ਸਵੱਈਏ 256)***

ਮਿੱਠੇ ਬੋਲਾਂ ਦੇ ਮੁਕਾਬਲੇ ਤੇ ਸ਼ਹਿਦ ਪਹੁੰਚ ਹੀ ਨਹੀਂ ਸਕਦਾ।

***ਕਰਕ ਸਬਦ ਸਰਿ ਬਿਖੁ ਨ ਬਿਖਮ ਹੈ॥***
***(ਕਬਿੱਤ ਸਵੱਈਏ 256)***

ਭੈੜੀ ਤੋਂ ਭੈੜੀ ਜ਼ਹਿਰ ਵੀ ਕੌੜੇ ਬੋਲ ਦੇ ਬਰਾਬਰ ਨਹੀਂ ਪਹੁੰਚ ਸਕਦੀ।

***ਮਧੁਰ ਬਚਨ ਸੀਤਲਤਾ ਮਿਸਟਾਨਪਾਨ,***
***(ਕਬਿੱਤ ਸਵੱਈਏ 256)***

ਨਿਰੀ ਸੀਤਲਤਾ ਹੈ, ਠੰਡ ਦੇਣ ਵਾਲੇ ਨੇ, ਜਿਹੜੇ ਮਿੱਠੇ ਬਚਨ ਨੇ –

***ਕਰਕ ਸਬਦ ਸ-ਤਪਤ ਕਟੁ ਹੈ॥***
***(ਕਬਿੱਤ ਸਵੱਈਏ 256)***

ਜਿਹੜੇ ਕੌੜੇ ਬਚਨ ਨੇ ਉਹ ਹਿਰਦੇ ਨੂੰ ਐਉਂ ਤਪਾ ਦਿੰਦੇ ਨੇ ਕਿ ਉਸ ਦੇ ਮੁਕਾਬਲੇ ਤੇ ਕੋਈ ਚੀਜ਼ ਨਹੀਂ ਤਪਾਉਂਦੀ।

***ਮਧੁਰ ਬਚਨ ਕੈ ਤ੍ਰਿਪਤਿ ਅਉ ਸੰਤੋਖ ਸਾਂਤਿ,***
***(ਕਬਿੱਤ ਸਵੱਈਏ 256)***

ਜਿਹੜਾ ਮਿੱਠਾ ਬੋਲ ਹੈ ਉਸ ਦੇ ਵਿਚ ਤ੍ਰਿਪਤੀ ਆਉਂਦੀ ਹੈ, ਸੰਤੋਖ ਪੈਦਾ ਹੁੰਦਾ ਹੈ ਸ਼ਾਂਤੀ ਪੈਦਾ ਹੁੰਦੀ ਹੈ।

***ਕਰਕ ਸ਼ਬਦ ਅਸੰਤੋਖ ਦੋਖ ਸ੍ਰਮ ਹੈ॥***
***(ਕਬਿੱਤ ਸਵੱਈਏ 256)***

ਭੈੜੇ ਬੋਲਾਂ ਵਿਚ ਅਸੰਤੋਖ ਪੈਦਾ ਹੁੰਦਾ ਹੈ, ਦੋਖ ਪੈਦਾ ਹੁੰਦੇ ਨੇ।

***ਮਧੁਰ ਬਚਨ ਲਗ ਅਗਮ ਸੁਗਮ ਹੋਇ,***
***(ਕਬਿੱਤ ਸਵੱਈਏ 256)***

ਜੇ ਮਿੱਠਾ ਬੋਲਦਾ ਹੈ ਤਾਂ ਔਖੇ ਤੋਂ ਔਖਾ ਕੰਮ ਵੀ ਭਾਈ ਕਹਿ ਕੇ ਸੌਖਾ ਹੋ ਜਾਇਆ ਕਰਦਾ ਹੈ।

***ਕਰਕ ਸਬਦ ਲਗ ਸੁਗਮ ਅਗਮ ਹੈ॥***
***(ਕਬਿੱਤ ਸਵੱਈਏ 256)***

ਕੰਮ ਹੁੰਦਾ ਹੋਵੇ, ਕੌੜਾ ਬੋਲ ਦਿਓ, ਉਸ ਦਾ ਜਿਹੜਾ ਸੌਖੇ ਤੋਂ ਸੌਖਾ ਵੀ ਕੰਮ ਹੋ ਰਿਹਾ ਹੈ, ਉਹ ਵੀ ਨਹੀਂ ਹੁੰਦਾ। ਸੋ ਗੁਰਮੁਖ ਪਿਆਰੇ ਹਮੇਸ਼ਾ ਮਿੱਠਾ ਬੋਲਦੇ ਨੇ ਕਿਉਂਕਿ ਉਨ੍ਹਾਂ ਦਾ ਜੋ ਪੀਰ ਹੈ, ਗੁਰੂ ਹੈ ਉਹ ਵੀ ਮਿੱਠਾ ਬੋਲਦਾ ਹੈ –

***ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ॥***
***ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ॥***
***ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ***
***ਅਉਗਣੁ ਕੋ ਨ ਚਿਤਾਰੇ॥ ਪੰਨਾ – 784***

ਉਹ ਜਾਣਦਾ ਹੀ ਨਹੀਂ ਕੌੜਾ ਬੋਲਣਾ –

ਸੋ ਇਸ ਤਰ੍ਹਾਂ ਜਦੋਂ ਉਨ੍ਹਾਂ ਨੇ ਫਿਕੇ ਬੋਲ ਕਹੇ ਤਾਂ ਮਾਤਾ ਜੀ ਦੇ ਦਿਲ ਵਿਚ ਸਾਰੀਆਂ ਗੱਲਾਂ ਚੁੱਭ ਗਈਆਂ। ਉਸ ਵੇਲੇ ਬਹੁਤ ਉਦਾਸੀ ਧਾਰ ਲਈ। ਅੱਜ ਤੋਂ ਪਹਿਲਾਂ ਕਦੀ ਉਦਾਸ ਨਹੀਂ ਸੀ ਹੋਏ; ਹਮੇਸ਼ਾ ਹਸੂੰ-ਹਸੂੰ ਕਰਦੇ ਗੁਰੂ ਮਹਾਰਾਜ ਜੀ ਦੇ ਚਰਨਾਂ ਤੇ ਨਮਸ਼ਕਾਰ ਕਰਿਆ ਕਰਦੇ ਸਨ। ਗੁਰੂ ਪੰਜਵੇਂ ਪਾਤਿਸ਼ਾਹ ਜਦੋਂ ਦੀਵਾਨ ਤੋਂ ਮਹਿਲਾਂ ਵਿਚ ਆਏ, (ਉਸ ਵੇਲੇ ਆਪ ਦੀ ਉਮਰ ਪੂਰੇ ਚਾਲੀ ਸਾਲਾਂ ਦੀ ਹੋ ਗਈ ਸੀ) ਤੇ ਮਾਤਾ ਜੀ ਨੂੰ ਉਦਾਸ ਦੇਖਿਆ ਤੇ ਕਹਿਣ ਲੱਗੇ ਕਿ ਕੀ ਗੱਲ ਹੋ ਗਈ, ਤੁਸੀਂ ਐਨੇ ਉਦਾਸ ਹੋਏ ਹੋ? ਐਨੀ ਗੱਲ ਕਹਿਣ ਦੀ ਦੇਰ ਸੀ, ਛਮ-ਛਮ ਅੱਖੀਆਂ 'ਚੋਂ ਹੰਝੂ ਚੱਲ ਪਏ, ਬੋਲਿਆ ਨਹੀਂ ਜਾਂਦਾ, ਹਿਚਕੀ ਲੱਗ ਗਈ, ਬੜੀ ਦੇਰ ਤੱਕ ਰੋਂਦੇ ਰਹੇ। ਮਹਾਰਾਜ ਜੀ ਨੇ ਸੋਚਿਆ, ਕੋਈ ਬਹੁਤ ਵੱਡੀ ਸੱਟ ਲੱਗੀ ਹੈ ਇਨ੍ਹਾਂ ਦੇ ਹਿਰਦੇ ਤੇ। ਆਪ ਨੇ ਕਿਹਾ ਕਿ ਦੱਸੋ ਤਾਂ ਸਹੀ, ਕੀ ਹੋਇਆ ਹੈ? ਜਦੋਂ ਸਾਰੀਆਂ ਗੱਲਾਂ ਦੱਸੀਆਂ ਕਿ ਇਕ ਦਿਨ ਪਹਿਲਾਂ ਵੀ ਇਨ੍ਹਾਂ ਨੇ ਮੈਨੂੰ ਆਹ ਗੱਲਾਂ ਕਹੀਆਂ, ਕੁੱਤਿਆਂ-ਬਿੱਲਿਆਂ ਦੇ ਵਿਚੀਂ ਮੈਨੂੰ ਤਾਹਨੇ ਮਾਰੀ ਜਾਂਦੇ ਨੇ ਹਰ ਵਕਤ। ਕਦੇ ਵੀ ਮਿੱਠਾ ਬਚਨ ਵੱਡੇ ਭੈਣ ਜੀ ਮੇਰੇ ਨਾਲ ਨਹੀਂ ਬੋਲੇ, ਹਰ ਵਕਤ ਨਫਰਤ ਦੇ ਨਾਲ ਦੇਖਦੇ ਨੇ, ਉਹ ਮੈਂ ਸਭ

